# ਗੁਰੂ ਹਰਿ ਰਾਇ ਜੀ

## (ਜੀਵਨ ਅਤੇ ਅਸਥਾਨ)



ਅਮਰਦੀਪ ਸਿੰਘ ਸ਼ੇਰਗਿੱਲ ਮੈਮੋਰੀਅਲ ਕਾਲਜ,
ਮੁਕੰਦਪੁਰ (ਸ਼ਹੀਦ ਭਗਤ ਸਿੰਘ ਨਗਰ)

# ਗੁਰੂ ਹਰਿ ਰਾਏ ਜੀ

## (ਜੀਵਨ ਅਤੇ ਅਸਥਾਨ)



ਸੰਪਾਦਕ

ਡਾ. ਚਰਨਜੀਤ ਕੌਰ

ਅਮਰਦੀਪ ਸਿੰਘ ਸ਼ੇਰਗਿੱਲ ਮੈਮੋਰੀਅਲ ਕਾਲਜ,
ਮੁਕੰਦਪੁਰ (ਸ਼ਹੀਦ ਭਗਤ ਸਿੰਘ ਨਗਰ)

# Guru Hari Rai Ji
# Jeevan Ate Asthan

**Edited by**
**Dr. Charanjeet Kaur**

Published by
Amardeep Singh Shergill Memorial College,
Mukandpur (Shaheed Bhagat Singh Nagar)

2010
Printed & bound at Unistar Books (Printing Unit)
11-A, Industrial Area, Phase-2, Chandigarh (India)
98154-71219

# ਵਿਸ਼ਾ ਸੂਚੀ





# ਦੋ ਸ਼ਬਦ

ਸੱਤਵੀਂ ਜੋਤ ਗੁਰੂ ਹਰਿ ਰਾਏ ਜੀ ਬਾਰੇ ਇਸ ਪੁਸਤਕ ਦਾ ਪ੍ਰਕਾਸ਼ਨ ਕਰਨ ਸਮੇਂ ਸਾਨੂੰ ਬਹੁਤ ਖੁਸ਼ੀ ਅਤੇ ਤਸੱਲੀ ਮਿਲ ਰਹੀ ਹੈ। ਗੁਰੂ ਜੀ ਦੀ ਇਸ ਇਲਾਕੇ ਵਿੱਚ ਪਵਿੱਤਰ ਆਮਦ ਦੇ ਫ਼ਲਸਰੂਪ ਅੱਜ ਇਹ ਸਾਰਾ ਚੌਗਿਰਦਾ ਸਰਸਬਜ਼ ਅਤੇ ਚੜ੍ਹਦੀ ਕਲਾ ਵਿੱਚ ਹੈ। ਪਰ ਲੋੜ ਉਸ ਸਾਦਗੀ, ਸੂੱਛਤਾ ਅਤੇ ਸੁਹਿਰਦਤਾ ਦੀ ਵੀ ਹੈ ਜਿਸ ਦੀ ਪ੍ਰੇਰਨਾ ਗੁਰੂ ਜੀ ਨੇ ਦਿੱਤੀ।

ਇਸ ਪੁਸਤਕ ਦਾ ਸੰਪਾਦਨ ਇਸ ਕਾਲਜ ਦੇ ਇਤਿਹਾਸ ਵਿਭਾਗ ਦੀ ਪ੍ਰਾਧਿਆਪਕਾ ਡਾ. ਚਰਨਜੀਤ ਕੌਰ ਨੇ ਮਿਹਨਤ ਅਤੇ ਚਾਅ ਨਾਲ ਕੀਤਾ ਹੈ। ਪ੍ਰਸਿੱਧ ਇਤਿਹਾਸਕਾਰ ਡਾ. ਹਰਜਿੰਦਰ ਸਿੰਘ ਦਿਲਗੀਰ ਅਤੇ ਲੇਖਕ ਡਾ. ਹਰਚੰਦ ਸਿੰਘ ਬੇਦੀ ਨੇ ਆਪਣੀਆਂ ਪ੍ਰਕਾਸ਼ਨਾਵਾਂ ਵਿੱਚੋਂ ਗੁਰੂ ਜੀ ਨਾਲ ਸਬੰਧਿਤ ਸਮਗਰੀ ਨੂੰ ਵਰਤਣ ਦੀ ਸਾਨੂੰ ਖਿੜੇ-ਮੱਥੇ ਆਗਿਆ ਦਿੱਤੀ। ਇਵੇਂ ਹੀ ਪੱਤਰਕਾਰ ਸ਼੍ਰੀ ਗੁਰਪ੍ਰੀਤ ਸਿੰਘ ਨਿਆਮੀਆਂ ਨੇ ਗੁਰੂ ਹਰਿ ਰਾਏ ਜੀ ਨਾਲ ਸਬੰਧਿਤ ਅਸਥਾਨਾਂ ਬਾਰੇ ਆਪਣੇ ਲਿਖੇ ਅਨੇਕ ਲੇਖ ਇਸ ਪੁਸਤਕ ਵਿੱਚ ਸ਼ਾਮਲ ਕਰਨ ਲਈ ਭੇਜੇ। ਮੈਂ ਨਿੱਜੀ ਤੌਰ 'ਤੇ ਅਤੇ ਇਸ ਸੰਸਥਾ ਵੱਲੋਂ ਸਾਰਿਆਂ ਸੱਜਣਾਂ ਦਾ ਰਿਣੀ ਹਾਂ। ਇਵੇਂ ਹੀ ਧੰਨਵਾਦੀ ਹਾਂ ਉਨ੍ਹਾਂ ਸਾਰਿਆਂ ਕਵੀਆਂ ਦਾ ਜਿਨ੍ਹਾਂ ਦੀਆਂ ਰਚਨਾਵਾਂ ਨੂੰ ਇਸ ਪੁਸਤਕ ਵਿੱਚ ਸ਼ਾਮਲ ਕੀਤਾ ਗਿਆ ਹੈ। ਕਾਲਜ ਦੇ ਪੰਜਾਬੀ ਵਿਭਾਗ ਦੇ ਪ੍ਰਾਧਿਆਪਕ ਡਾ. ਹੀਰਾ ਸਿੰਘ ਅਤੇ ਸ੍ਰੀਮਤੀ ਜਗਦੀਸ਼ ਕੌਰ ਨੇ ਇਸ ਪੁਸਤਕ ਦੀ ਪਰੂਫ਼ ਰੀਡਿੰਗ ਵਿੱਚ ਵਿਸ਼ੇਸ਼ ਦਿਲਚਸਪੀ ਦਿਖਾਈ ਅਤੇ ਇਸ ਦੇ ਪ੍ਰਕਾਸ਼ਨ ਲਈ ਇਕਨਾਮਿਕਸ ਵਿਭਾਗ ਦੇ ਸ਼੍ਰੀ ਰੁਪਿੰਦਰ ਸਿੰਘ ਨੇ ਨੱਠ-ਭੱਜ ਕੀਤੀ। ਇਹਨਾਂ ਸਾਰਿਆਂ ਦਾ ਧੰਨਵਾਦ ਕਰਕੇ ਕਰਜ਼ ਨੂੰ ਉਤਾਰਨ ਦੀ ਕੋਸ਼ਿਸ਼ ਨਹੀਂ, ਸਵੀਕਾਰਨ ਦਾ ਯਤਨ ਹੈ।

ਆਸ ਹੈ ਸੰਗਤ ਇਸ ਉਪਰਾਲੇ ਨੂੰ ਕਬੂਲ ਕਰੇਗੀ।

ਆਤਮਜੀਤ ਸਿੰਘ

2-08-2010 ਪ੍ਰਿੰਸੀਪਲ

# ਸਿਮਰੋ ਸ੍ਰੀ ਹਰਿ ਰਾਇ
## (ਜੀਵਨ)

ਡਾ. ਚਰਨਜੀਤ ਕੌਰ

ਗੁਰੂ ਹਰਗੋਬਿੰਦ ਸਾਹਿਬ ਜੀ ਦੇ, ਬਾਬਾ ਗੁਰਦਿੱਤਾ, ਸੂਰਜ ਮੱਲ, ਅਣੀ ਰਾਏ, ਬਾਬਾ ਅਟੱਲ ਅਤੇ ਤੇਗ ਬਹਾਦਰ ਜੀ, ਪੰਜ ਪੁੱਤਰ ਸਨ। ਬਾਬਾ ਅਟੱਲ, ਅਣੀ ਰਾਏ ਅਤੇ ਗੁਰਦਿੱਤਾ ਜੀ ਆਪਣੇ ਪਿਤਾ ਜੀ ਦੇ ਜੀਊਂਦਿਆਂ ਹੀ ਪੂਰੇ ਹੋ ਗਏ ਸਨ। ਸੂਰਜ ਮੱਲ ਲੋੜੋਂ ਵੱਧ ਸੰਸਾਰਕ ਮਾਮਲਿਆਂ ਵਿੱਚ ਖੱਚਤ ਰਹਿਣ ਵਾਲਾ ਸੀ ਅਤੇ ਤੇਗ਼ ਬਹਾਦਰ ਜੀ ਦੁਨਿਆਵੀ ਮਾਮਲਿਆਂ ਵਿੱਚ ਲੋੜੀਂਦੀ ਦਿਲਚਸਪੀ ਵੀ ਨਹੀਂ ਸਨ ਲੈਂਦੇ। ਇਸ ਲਈ ਉਹਨਾ ਦੋਨਾਂ ਵਿੱਚੋਂ ਗੁਰਿਆਈ ਦੇ ਯੋਗ ਕਿਸੇ ਨੂੰ ਵੀ ਨਹੀਂ ਸੀ ਸਮਝਿਆ ਗਿਆ। ਬਾਬਾ ਗੁਰਦਿੱਤਾ ਜੀ ਦੇ ਧੀਰ ਮੱਲ ਅਤੇ ਹਰਿ ਰਾਇ ਜੀ ਦੋ ਪੁੱਤਰ ਸਨ। ਧੀਰ ਮਲ ਭਾਵੇਂ ਉਮਰ ਵਿੱਚ ਵੱਡਾ ਸੀ, ਪਰ ਉਹ ਵਫ਼ਾਦਾਰ ਨਹੀਂ ਸੀ ਅਤੇ ਵੈਰੀਆਂ ਨਾਲ ਮਿਲ ਕੇ ਸਾਜ਼ਿਸ਼ਾਂ ਕਰਦਾ ਰਹਿੰਦਾ ਸੀ। ਕੇਵਲ ਹਰਿ ਰਾਇ ਜੀ ਨੇ ਹੀ ਉਨ੍ਹਾਂ ਔਖੇ ਦਿਨਾਂ ਵਿੱਚ ਆਪਣੇ ਆਪ ਨੂੰ ਕੌਮ ਦੀ ਅਗਵਾਈ ਦੇ ਯੋਗ ਸਿੱਧ ਕੀਤਾ ਸੀ।[੧]

ਸਿੱਖ ਧਰਮ ਦੇ ਛੇਵੇਂ ਗੁਰੂ ਹਰਗੋਬਿੰਦ ਜੀ ੩ ਮਾਰਚ, ੧੬੪੪ ਈਸਵੀ ਨੂੰ ਜੋਤੀ ਜੋਤਿ ਸਮਾ ਗਏ। ਇਸ ਸੰਸਾਰ ਨੂੰ ਤਿਆਗਣ ਤੋਂ ਪਹਿਲਾਂ ਉਨ੍ਹਾਂ ਨੇ ਗੁਰੂ ਹਰਿ ਰਾਇ ਜੀ ਨੂੰ ਗੁਰਗੱਦੀ ਦੀ ਸੌਂਪਣਾ ਕਰ ਦਿੱਤੀ। ਇਤਿਹਾਸ ਗਵਾਹ ਹੈ ਕਿ ਉਸ ਵੇਲੇ ਗੁਰੂ ਹਰਿ ਰਾਇ ਜੀ ਦੀ ਕੁੱਲ ਉਮਰ ੧੪ ਸਾਲ, ੨ ਮਹੀਨੇ ਸੀ। ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਗੁਰਗੱਦੀ ਲਈ ਉੱਤਰਾਧਿਕਾਰੀ ਦੀ ਚੋਣ ਦੇ ਸੰਬੰਧ ਵਿੱਚ, ਨਿਰਣਾ ਹਮੇਸ਼ਾ ਉਚੇਚੀ ਵਿਚਾਰ ਤੋਂ ਬਾਅਦ ਲਿਆ ਜਾਂਦਾ ਰਿਹਾ ਹੈ। ਪਰ ਵੱਡੇ ਛੋਟੇ ਪੁੱਤਰ ਵਿੱਚੋਂ ਚੋਣ ਕਰਨ ਦੇ ਪ੍ਰਸੰਗ ਵਿੱਚ ਪਹਿਲੀ ਵਾਰ ਪਹਿਲੇ ਦੋ ਵੱਡੇ ਬੱਚਿਆਂ ਨੂੰ ਅੱਖੋਂ ਪਰੋਖੇ ਕਰਕੇ ਗੁਰੂ ਅਰਜਨ ਦੇਵ ਜੀ ਨੂੰ ਗੁਰਗੱਦੀ ਸੌਂਪੀ ਗਈ ਸੀ ਅਤੇ ਹੁਣ ਬਾਬਾ ਗੁਰਦਿੱਤਾ ਜੀ ਦੇ ਵੱਡੇ ਪੁੱਤਰ ਧੀਰ ਮੱਲ ਜੀ ਨੂੰ ਅੱਖੋਂ ਪਰੋਖੇ ਕਰਕੇ ਹਰਿ ਰਾਇ ਜੀ ਨੂੰ ਗੁਰਗੱਦੀ ਦੀ ਸੌਂਪਣਾ ਕੀਤੀ ਗਈ।

ਗੁਰੂ ਰਾਮਦਾਸ ਜੀ ਤੋਂ ਪਹਿਲਾਂ ਸਿੱਖ ਧਰਮ ਵਿਚ ਕੇਵਲ ਗੁਰੂ ਘਰ ਦੇ ਸੇਵਕ ਦੀ ਯੋਗਤਾ ਤੇ ਸਮਰੱਥਾ ਨੂੰ ਹੀ ਦ੍ਰਿਸ਼ਟੀਗੋਚਰ ਰੱਖਿਆ ਜਾਂਦਾ ਸੀ। ਇਸ ਤੋਂ ਬਿਨਾਂ ਕੋਈ ਹੋਰ ਮਹੱਤਵਪੂਰਨ ਮਾਪਦੰਡ ਨਹੀਂ ਸਨ, ਜਿਨ੍ਹਾਂ ਨੂੰ ਵਿਚਾਰਨ ਦੀ ਲੋੜ ਮਹਿਸੂਸ ਕੀਤੀ ਜਾਂਦੀ ਹੋਵੇ। ਗੁਰੂ ਰਾਮਦਾਸ ਜੀ ਤੋਂ ਬਾਅਦ ਵਿਚ ਭਾਵੇਂ ਗੁਰਗੱਦੀ

ਦੇ ਵਾਰਿਸ ਨਿਰੰਤਰ ਇਕ ਹੀ ਪਰਿਵਾਰ ਵਿਚੋਂ ਚੁਣੇ ਜਾਂਦੇ ਰਹੇ ਸਨ ਪਰ ਇਸ ਦੇ ਬਾਵਜੂਦ ਗੁਰਮਤਿ ਦੀ ਦ੍ਰਿਸ਼ਟੀ ਤੋਂ ਇਹ ਚੋਣ ਖੁੱਲ੍ਹੇ ਪਰਿਪੇਖ ਦਾ ਪ੍ਰਦਰਸ਼ਨ ਕਰਦੀ ਸੀ। ਗੁਰੂ ਪਰਿਵਾਰ ਦੇ ਵੀ ਸਾਰੇ ਜੀਆਂ ਵਿੱਚੋਂ ਕੇਵਲ ਉਸ ਯੋਗ ਮੈਂਬਰ ਨੂੰ ਹੀ ਗੁਰੂ ਥਾਪਿਆ ਜਾਂਦਾ ਸੀ ਜਿਹੜਾ ਗੁਰਮਤਿ ਦੀ ਕਸਵੱਟੀ 'ਤੇ ਪੂਰਾ ਉਤਰਦਾ ਸੀ। ਅਜਿਹੀਆਂ ਪਰਸਥਿਤੀਆਂ ਵਿਚ ਜੇ ਪਰਿਵਾਰ ਦਾ ਵੱਡਾ ਜੀਅ ਯੋਗ ਨਹੀਂ ਸੀ ਹੁੰਦਾ ਤਾਂ ਉਸ ਨੂੰ ਤਿਆਗ ਕੇ ਜਾਂ ਅੱਖੋਂ-ਪਰੋਖੇ ਕਰਕੇ ਛੋਟੇ ਨੂੰ ਚੁਣ ਲੈਣਾ ਉਚਿਤ ਸਮਝਿਆ ਜਾਂਦਾ ਸੀ। ਬਹੁਤੀ ਵਾਰ ਇਸ ਚੋਣ ਪ੍ਰਕਿਰਿਆ ਸਮੇਂ ਏਨੀ ਦ੍ਰਿੜ੍ਹਤਾ, ਦੂਰ ਦ੍ਰਿਸ਼ਟੀ ਅਤੇ ਕਰੜੇ ਸੰਜਮ ਦਾ ਅਨੁਕਰਣ ਕੀਤਾ ਜਾਂਦਾ ਸੀ ਕਿ ਇਕ ਵਾਰ ਅਜਿਹਾ ਸਮਾਂ ਵੀ ਆਇਆ ਜਦੋਂ ਦਾਦੇ ਨੇ ਕੇਵਲ ਯੋਗਤਾ ਨੂੰ ਮੱਦੇਨਜ਼ਰ ਰੱਖਦੇ ਹੋਏ ਪੋਤਰੇ ਨੂੰ ਗੁਰੂ ਥਾਪਣਾ ਜ਼ਰੂਰੀ ਸਮਝਿਆ। ਪਰ ਇਸ ਦੇ ਵਿਪਰੀਤ ਅਜਿਹੀਆਂ ਪ੍ਰਸਥਿਤੀਆਂ ਵੀ ਪੈਦਾ ਹੋਈਆਂ ਜਦੋਂ ਪੋਤਰਾ ਆਪਣੇ ਦਾਦੇ ਨੂੰ ਗੁਰੂ ਥਾਪਣ ਦਾ ਫਰਜ਼ ਨਿਭਾਉਂਦਾ ਹੈ। ਇਸ ਪ੍ਰਸੰਗ ਵਿਚ ਉਦਾਹਰਣ ਦੇਣ ਲਈ ਅਸੀਂ ਕਹਿ ਸਕਦੇ ਹਾਂ ਕਿ ਗੁਰੂ ਹਰਿ ਕ੍ਰਿਸ਼ਨ ਜੀ ਨੇ ਗੁਰੂ ਤੇਗ ਬਹਾਦਰ ਜੀ ਨੂੰ ਗੁਰੂ ਥਾਪੇ ਜਾਣ ਦੇ ਸੰਕੇਤ ਤੇ ਆਦੇਸ਼ ਦਿੱਤੇ। ਪਰ ਇਥੇ ਅਸੀਂ ਭਾਈ ਗੁਰਦਾਸ ਦੀ ਉਸ ਤੁਕ ਨੂੰ ਪੇਸ਼ ਕਰਨਾ ਚਾਹੁੰਦੇ ਹਾਂ ਜਿਹੜੀ ਗੁਰਗੱਦੀ ਨੂੰ ਕੇਵਲ ਸੋਢੀਆਂ ਤੱਕ ਹੀ ਸੀਮਤ ਕਰਦੀ ਪ੍ਰਤੀਤ ਹੁੰਦੀ ਹੈ:

ਚਲੀ ਪੀੜ੍ਹੀ ਸੋਢੀਆਂ ਰੂਪ ਵਟਾਵਣ ਵਾਰੋ ਵਾਰੀ॥[੨]

ਗੁਰੂ ਹਰਿ ਰਾਇ ਦਾ ਜਨਮ ਗੁਰਦਿੱਤਾ ਜੀ ਦੀ ਪਤਨੀ ਨਿਹਾਲ ਕੌਰ ਉਰਫ਼ ਨੱਤੀ ਦੇ ਘਰ ਮਾਘ ਸੁਦੀ ਤੇਰ੍ਹਾਂ ਨੂੰ ਸੰਮਤ ੧੬੮੭ (੧੬੩੧ ਈ:) ਨੂੰ ਹੋਇਆ। ਉਹ ਨਾਮ ਸਿਮਰਨ ਤੇ ਇਸ਼ਨਾਨ ਪ੍ਰਤੀ ਬੜੇ ਸੁਚੇਤ ਸਨ ਤੇ ਆਪਣੇ ਚੇਲਿਆਂ ਸਾਹਮਣੇ ਭਾਈ ਗੁਰਦਾਸ ਦੀ ਵਾਰ ਦੀ ਇਹ ਪਉੜੀ ਆਮ ਹੀ ਪੜ੍ਹਿਆ ਕਰਦੇ ਸਨ:

ਪਿਛਲ ਰਾਤੀਂ ਜਾਗਣਾ ਨਾਮੁ ਦਾਨੁ ਇਸ਼ਨਾਨੁ ਦਿੜਾਏ।
ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਵੇ।
ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ ਪਾਏ।
ਘਾਲਿ ਖਾਇ ਸੁਕ੍ਰਿਤੁ ਕਰੈ ਵਡਾ ਹੋਇ ਨ ਆਪੁ ਗੁਣਾਏ।
ਸਾਧਸੰਗਤਿ ਮਿਲਿ ਗਾਂਵਦੇ ਰਾਤ ਦਿਹੈਂ ਨਿਤ ਚਲਿ ਚਲਿ ਜਾਏ।
ਸ਼ਬਦ ਸੁਰਤਿ ਪਰਚਾ ਕਰੈ ਸਤਿਗੁਰ ਪਰਚੈ ਮਨੁ ਪਰਚਾਵੇ।
ਆਸਾ ਵਿਚਿ ਨਿਰਾਸੁ ਵਲਾਏ।

(ਵਾਰਾਂ, ਪੰ: ੩੧੨,ਵਾਰ ੨੮ ਵੀ, ਪਉੜੀ ੧੫)

ਗੁਰੂ ਜੀ ਹਰ ਵਿਧੀ ਅਪਣਾਉਂਦੇ ਜਿਸ ਨਾਲ ਨੀਂਦ ਉਹਨਾਂ ਤੇ ਭਾਰੂ ਨਾ ਹੋਵੇ ਤੇ ਉਹਨਾਂ ਦੀ ਅੰਮ੍ਰਿਤ ਵੇਲੇ ਦੀ ਅਰਾਧਨਾ 'ਚ ਅੜਿੱਕਾ ਨ ਪਾਵੇ ਜੋ ਉਹਨਾਂ ਦਾ ਪ੍ਰਥਮ ਉਦੇਸ਼ ਤੇ ਤੀਬਰ ਇੱਛਾ ਹੁੰਦੀ ਸੀ। ਭਾਵੇਂ ਉਹਨਾਂ ਦੇ ਦਰਸ਼ਨਾਂ ਲਈ ਬੜੇ

ਧਨ੍ਵਾਨ ਆਉਂਦੇ, ਪ੍ਰੰਤੂ ਉਹ ਨਿਰਧਨ ਤੇ ਧਨੀ ਵਿੱਚ ਕੋਈ ਅੰਤਰ ਨਾ ਕਰਦੇ ਤੇ ਆਪਣਾ ਧਿਆਨ ਪ੍ਰਭੂ 'ਚ ਹੀ ਕੇਂਦ੍ਰਿਤ ਕਰਦੇ। ਉਹਨਾਂ ਦਾ ਭੋਜਨ ਬੜਾ ਸਾਦਾ ਸੀ। ਉਹ ਸੁਆਦੀ ਭੋਜਨ ਦੀ ਇੱਛਾ ਨਹੀਂ ਕਰਦੇ ਸਨ ਤੇ ਪ੍ਰਭੂ ਦੀ ਮਿਹਰ ਦਾ ਸ਼ੁਕਰਾਨਾ ਕਰਦੇ ਸਨ। ਜੋ ਵੀ ਕੀਮਤੀ ਸੁਗਾਤਾਂ ਚੜ੍ਹਾਵੇ ਦੇ ਰੂਪ ਵਿੱਚ ਚੜ੍ਹਦੀਆਂ ਉਹ ਸੰਗਤ ਦੇ ਲਈ ਹੀ ਖਰਚ ਕਰ ਦਿੰਦੇ। ਉਹ ਸਦਾ ਹੀ ਦਰਸ਼ਨਾਰਥੀਆਂ ਦੇ ਪ੍ਰਭਾ-ਮੰਡਲ ਵਿੱਚ ਘਿਰੇ ਰਹਿੰਦੇ ਜਿਹਨਾਂ ਨੂੰ ਉਹ ਖੁਸ਼ੀਆਂ ਬਖਸ਼ਦੇ।

ਦੁਪਿਹਰ ਤੋਂ ਪਿਛੋਂ ਗੁਰੂ ਜੀ ਵਧੇਰੇ ਕਰਕੇ ਤਲਵਾਰ ਸਜਾਕੇ, ਤੀਰ ਕਮਾਨ ਨਾਲ ਲੈਸ ਹੋ ਕੇ, ਘੋੜੇ ਤੇ ਚੜ੍ਹ ਸ਼ਿਕਾਰ ਲਈ ਚਲੇ ਜਾਂਦੇ। ਉਹਨਾ ਨੇ ੨੨੦੦ ਘੋੜ ਅਸਵਾਰ ਸੈਨਿਕ ਰੱਖੇ ਹੋਏ ਸਨ। ਇਹ ਉਹਨਾਂ ਨੇ ਆਪਣੇ ਦਾਦਾ ਗੁਰੂ ਹਰਗੋਬਿੰਦ ਦੇ ਆਦੇਸ਼ ਅਨੁਸਾਰ ਸਾਵਧਾਨੀ ਦੇ ਉਪਾਅ ਵਜੋਂ ਹੀ ਰੱਖੇ ਸਨ। ਸ਼ਿਕਾਰ ਚ ਫੜੇ ਹੋਏ ਕੁੱਝ ਜਾਨਵਰ ਗੁਰੂ ਜੀ ਘਰ ਲੈ ਆਉਂਦੇ ਤੇ ਉਹਨਾਂ ਨੂੰ ਆਪਣੇ ਚਿੜੀਆਘਰ ਵਿੱਚ ਅਜ਼ਾਦ ਕਰ ਕੇ ਸੁਰੱਖਿਅਤ ਰੱਖਦੇ। ਇਹ ਚਿੜੀਆਘਰ ਉਹਨਾਂ ਨੇ ਪੈਰੋਕਾਰਾਂ ਦੇ ਮਨ-ਪਰਚਾਵੇ ਲਈ ਬਣਾਇਆ ਸੀ। ਸ਼ਾਮ ਨੂੰ ਗੁਰੂ ਜੀ ਦਰਬਾਰ ਲਗਾਉਂਦੇ ਤੇ ਕੀਰਤਨ ਮੰਡਲੀ ਤੋਂ ਬਾਣੀ ਸੁਣਦੇ ਤੇ ਫਿਰ ਦੈਵੀ ਸਿੱਖਿਆ ਦਿੰਦੇ। ਭਗਤੀ ਦੇ ਗੁਣਾਂ ਬਾਰੇ ਗੁਰੂ ਅਰਜਨ ਦੇਵ ਜੀ ਨੇ ਇੰਝ ਬਿਆਨ ਕੀਤਾ ਹੈ:

ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ॥
ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ॥

(ਰਾਮਕਲੀ, ਮਹਲ ੫, ਆਦਿ ਗ੍ਰੰਥ, ਪੰ: ੯੧੬)

A true Sikh rises before the night ends, And turns his thoughts to God's Name, To charity and to holy bathing. He speaks humbly and humbly he walks, He wishes everyone well and he is joyed. To give away gifts from his hand. He sleeps but little, And little does he eat and talk. Thus he receives the Guru's true instruction. He lives by the labour of his hands and he does good deeds. However eminent he might become, He demonstrates not himself. He sings God's praises in the company of holy men. Such company he seeks night and day. Upon Word is his mind fixed, And he delights in the Guru's will. Unenticed he lives in this world of enticement.

ਗੁਰੂ ਜੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਆਪਣੇ ਪੈਰੋਕਾਰਾਂ ਲਈ ਉਚਾਰਣ ਲਈ ਢੁਕਵੇਂ ਅੰਸ਼ ਚੁਣਦੇ:

ਉਦਮੁ ਕਰਹੁ ਵਡਭਾਗੀ ਹੋ ਸਿਮਰਹੁ ਹਰਿ ਹਰਿ ਰਾਇ॥
ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ ਦੂਖੁ ਦਰਦੁ ਭ੍ਰਮੁ ਜਾਇ॥

ਕੀਰਤਪੁਰ (ਆਸਾ ਛੰਤ ਮਹਲਾ ੫, ਆਦਿ ਗ੍ਰੰਥ, ਪੰ: ੪੫੬)

ਗੁਰਿਆਈ ਦੀ ਗੱਦੀ ਉਤੇ ਬੈਠ ਕੇ ਗੁਰੂ ਹਰਿ ਰਾਇ ਨੇ ਦਰਿਆ ਸਤਲੁਜ ਦੇ ਕਿਨਾਰੇ ਕਰਤਾਰਪੁਰ ਵਿਚ ਆਪਣਾ ਡੇਰਾ ਲਾਇਆ। ਉਹ ਚੁਪਚਾਪ ਰਹਿਣ ਵਾਲੇ ਤੇ ਸੰਤੋਖੀ ਵਿਅਕਤੀ ਸਨ। ਉਹ ਬੜੇ ਸ਼ੀਲ ਸੁਭਾ, ਮਿਲਣਸਾਰ ਤੇ ਸ਼ਾਂਤੀ ਪ੍ਰਿਯ ਸਨ। ਇਸ ਗੱਲ ਦੇ ਬਾਵਜੂਦ ਸਿੱਖਾਂ ਅੰਦਰ ਭਰੀ ਗਈ ਉਹ ਰੂਹ ਜੋ ਪਹਿਲੇ ਗੁਰੂਆਂ ਨੇ ਫੂਕੀ ਸੀ ਇਹਨਾਂ ਦੇ ਸਮੇਂ ਵੀ ਤਰੱਕੀ ਕਰਦੀ ਰਹੀ[੩]। ਉਹਨਾ ਸਾਰਾ ਬਚਪਨ ਕੀਰਤਪੁਰ ਦੀ ਵਿਸ਼ਾਲ ਦੂਨ ਵਿੱਚ ਗੁਜ਼ਾਰਿਆ ਤੇ ਸੁਭਾਅ ਵਿੱਚ ਕੋਮਲਤਾ ਤੇ ਪਿਆਰ ਜਿਹੇ ਗੁਣ ਉੱਚੇ ਹੋਣ ਲੱਗੇ। ਇੱਕ ਛੋਟੀ ਜਿਹੀ ਘਟਨਾ ਨੇ ਉਨ੍ਹਾਂ ਦੇ ਜੀਵਨ ਉੱਤੇ ਦੂਰ-ਰਸੀ ਅਸਰ ਪਾਇਆ। ਇੱਕ ਵਾਰੀ ਬਾਗ ਵਿੱਚ ਸੈਰ ਕਰਦਿਆਂ ਗੁਰੂ ਹਰਿ ਰਾਇ ਸਾਹਿਬ ਜੀ ਦੇ ਕਲੀਆਂ ਵਾਲੇ ਚੋਲੇ ਨਾਲ ਅੜ ਕੇ ਟਹਿਣੀ ਨਾਲੋਂ ਇਕ ਫੁੱਲ ਟੁੱਟ ਕੇ ਜ਼ਮੀਨ ਉੱਤੇ ਡਿੱਗ ਪਿਆ। ਗੁਰੂ ਹਰਗੋਬਿੰਦ ਜੀ ਨੇ ਸਹਿਜ ਸੁਭਾਅ ਕਿਹਾ, 'ਚੋਲਾ ਸੰਭਾਲ ਕੇ ਟੁਰੀਦਾ ਹੈ।'ਦਾਮਨ ਸੰਕੋਚ ਚਲੋ'। ਉਸ ਦਿਨ ਤੋਂ ਲੈ ਕੇ ਜੋਤੀ ਜੋਤ ਸਮਾਉਣ ਤੱਕ ਗੁਰੂ ਜੀ ਨੇ ਭਾਵੇਂ ਕਈ ਵਾਰੀ ਕਲੀਆਂ ਵਾਲਾ ਚੋਲਾ ਪਾਇਆ ਪਰ ਉਸਨੂੰ ਸਮੇਟ ਕੇ ਹੀ ਰੱਖਿਆ ਅਤੇ ਨਾਲ ਹੀ ਫੁੱਲ ਡਿੱਗਣ ਦਾ ਅਸਰ ਕੋਮਲ ਮਨ ਉੱਤੇ ਐਸਾ ਪਿਆ ਕਿ ਸਾਰੀ ਉਮਰ ਕਿਸੇ ਦਾ ਦਿਲ ਨਾ ਦੁਖਾਇਆ। ਲੋਕਾਂ ਨਾਲ ਪੁੱਜ ਕੇ ਪਿਆਰ ਕੀਤਾ। ਬਾਬਾ ਫ਼ਰੀਦ ਜੀ ਦੇ ਸਲੋਕ "ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ। ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ" ਭਾਵ ਸਭਨਾ ਦੇ ਦਿਲ ਅਮੋਲਕ ਹਨ। ਜੇ ਤੈਨੂੰ (ਮਨੁੱਖ ਨੂੰ) ਰੱਬ ਨੂੰ ਮਿਲਣ ਦੀ ਇੱਛਾ ਹੈ ਤਾਂ ਕਿਸੇ ਦਾ ਦਿਲ ਨਾ ਦੁਖਾਈਂ ਦਾ ਅਮਲੀ ਅਰਥ ਕਰਕੇ ਦੱਸਦੇ ਰਹੇ।[੪]

ਸ਼ਾਮ ਨੂੰ ਗੁਰੂ ਜੀ ਕਥਾ ਸੁਣਦੇ ਤੇ ਆਪ ਵੀ ਕਥਾ ਕਰਦੇ। ਕੀਰਤਨ ਪਿੱਛੋਂ ਰਹਿਰਾਸ ਦਾ ਪਾਠ ਹੁੰਦਾ। ਲੰਗਰ ਛਕ ਕੇ 'ਸੋਹਿਲੇ' ਦਾ ਪਾਠ ਕਰਦੇ ਚਾਰ ਪਹਿਰ ਲਈ ਸੌਂ ਜਾਂਦੇ। ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਮਨ ਵਿਚ ਬਾਣੀ ਦਾ ਸਰਵਉੱਚ-ਸਥਾਨ ਸੀ। ਉਹਨਾਂ ਇਕ ਵਾਰ ਸਿੱਖਾਂ ਨੂੰ ਉਪਦੇਸ਼ ਦਿੰਦਿਆਂ ਕਿਹਾ ਕਿ ਜਿਵੇਂ ਠੀਕਰੀ ਉਪਰ ਘਿਉ ਦਾ ਅਸਰ ਹੋ ਜਾਵੇ ਤਾਂ ਪਾਣੀ ਇਸ ਨੂੰ ਪ੍ਰਭਾਵਿਤ ਨਹੀਂ ਕਰ ਸਕਦਾ ਤਿਵੇਂ ਹੀ ਬਾਣੀ ਦਾ ਅਸਰ ਮਨ ਤੇ ਹੋ ਜਾਂਦਾ ਹੈ ਤੇ ਮਨ ਨੂੰ ਪਾਪ ਨਹੀਂ ਛੋਹ ਸਕਦਾ। ਉਹ ਗੁਰਬਾਣੀ ਦੇ ਸਤਿਕਾਰ ਪ੍ਰਤੀ ਸੁਚੇਤ ਸਨ। ਗਿਆਨੀ ਗਿਆਨ ਸਿੰਘ ਲਿਖਦੇ ਹਨ: "ਇਕ ਦਿਨ ਸੰਗਤ ਤੀਸਰੇ ਪਹਿਰ ਸ਼ਬਦ ਗਾਉਂਦੀ ਆਈ। ਗੁਰੂ ਜੀ ਪਲੰਘ ਉੱਤੇ ਬਿਰਾਜੇ ਹੋਏ ਸਨ, ਅਚਨਚੇਤ ਸ਼ਬਦ ਦੀ ਅਵਾਜ਼ ਆਈ,

ਸੁਣਕੇ ਛੇਤੀ ਨਾਲ ਉੱਠੇ ਤਾਂ ਗੋਡੇ ਨੂੰ ਸੱਟ ਲੱਗ ਗਈ, ਉਸ ਦਿਨ ਥੀਂ ਪਲੰਘ ਉੱਤੇ ਬਿਰਾਜਮਾਨ ਹੋਣਾ ਛੱਡ ਦਿੱਤਾ। ਏਸ ਤੋਂ ਇਹ ਜਤਾਯਾ ਕਿ ਗੁਰੂ ਕੀ ਬਾਣੀ ਦਾ ਅਦਬ ਐਸਾ ਕਰਨਾ ਚਾਹੀਏ ਜੋ ਪੜ੍ਹਨ ਵਾਲੇ ਦੇ ਸਾਹਮਣੇ ਕਦੇ ਮੰਜੇ ਉੱਤੇ ਕੋਈ ਸਿੱਖ ਨਾ ਬੈਠੇ।"

ਗੁਰੂ ਜੀ ਅਨੁਸਾਰ ਬਾਣੀ ਬ੍ਰਹਮ ਸਰੂਪ ਹੈ। ਮਹਿਮਾ ਪ੍ਰਕਾਸ਼ ਵਿੱਚ ਲਿਖਿਆ ਹੈ:-

ਜੋ ਗੁਰਭਗਤਾ ਸਿਖ ਮਮ, ਗੁਰਬਾਣੀ ਭੈ ਤਿਸ ਮਾਹਿ।
ਜਿਸਭੈ ਅਦਬ ਬਾਨੀ ਨਹੀਂ, ਸੋ ਸਿਖ ਹਮਾਰਾ ਨਾਹਿ।

ਇਸ ਤਰ੍ਹਾਂ ਪ੍ਰਤੱਖ ਹੈ ਕਿ ਗੁਰੂ ਹਰਿ ਰਾਇ ਸਾਹਿਬ ਜੀ ਨਾਮ ਸਿਮਰਨ ਦੀ ਮੂਰਤ ਸਨ। ਉਹ ਗੁਰਬਾਣੀ ਦੇ ਸਤਿਕਾਰ ਪ੍ਰਤੀ ਸੁਚੇਤ ਤੇ ਨੇਕ ਅਮਲਾਂ ਉਪਰ ਦ੍ਰਿੜ੍ਹ ਕਰਾਉਣ ਵਾਲੇ ਸੰਤ ਸੁਭਾਅ, ਦਿਆਵਾਨ, ਨਿਮ੍ਰਤਾ ਦੇ ਪੁੰਜ ਤੇ ਕਰੁਣਾ ਅਰ ਪ੍ਰੇਮ ਦਾ ਮੁਜੱਸਮਾ ਸਨ। ਉਹਨਾਂ ਦਾ ਸਰੂਪ ਤੇ ਸੁਭਾਵ ਪ੍ਰਭੂ ਪ੍ਰੇਮ ਤੇ ਮਨੁੱਖੀ ਹਮਦਰਦੀ ਦੀ ਲਟ-ਲਟ ਬਲਦੀ "ਜਾਗਤਿ ਜੋਤ" ਸੀ। ਗੁਰੂ ਹਰਿ ਰਾਇ ਸਾਹਿਬ ਜੀ ਦੀ ਸ਼ਕਤੀ ਦਾ ਮਾਖਜ਼ ਉਹਨਾਂ ਦੀ ਆਤਮਾ ਸੀ। ਪ੍ਰੋ: ਪੂਰਨ ਸਿੰਘ ਨੇ ਲਿਖਿਆ ਹੈ: "ਜਿਹੜੀ ਗੱਲ ਉਹਨਾਂ ਦੀ ਅੰਤਰ ਆਤਮਾ ਮੰਨਦੀ ਸੀ ਅਤੇ ਦੂਜਿਆਂ ਨੂੰ ਕਹਿਣੀ ਹੁੰਦੀ ਸੀ, ਪਹਿਲਾਂ ਉਸਨੂੰ ਆਪਣੇ ਉੱਤੇ ਫੌਜੀ ਜ਼ਾਬਤੇ ਵਾਂਗੂੰ ਲਾਗੂ ਕਰਦੇ।"[੫]

ਗੁਰਗੱਦੀ ਦੇਣ ਸਮੇਂ ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਗੁਰੂ ਹਰ ਰਾਇ ਨੂੰ ਕਿਹਾ: "ਜੋ ਵੀ ਤੁਹਾਡੇ ਵਿਰੁੱਧ ਆਵੇਗਾ, ਉਹ ਸਫਲ ਨਹੀਂ ਹੋਵੇਗਾ। ਵਾਹਿਗੁਰੂ ਤੁਹਾਡੇ ਅੰਗ ਸੰਗ ਹੋ ਕੇ ਸਹਾਇਤਾ ਕਰੇਗਾ। ਆਪਣੇ ਕੋਲ ਸਦਾ ਦੋ ਹਜ਼ਾਰ ਘੋੜ ਸਵਾਰ ਰੱਖਣੇ।[੬] ਇਸ ਵਿੱਚ ਕੋਈ ਸ਼ੱਕ ਨਹੀਂ ਕਿ ਸ਼ਾਹਜਹਾਂ ਤੇ ਉਸ ਪਿੱਛੋਂ ਔਰੰਗਜੇਬ ਮਾੜੀ ਨੀਅਤ ਰੱਖਦੇ ਹੋਏ ਵੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਕੁਝ ਨ ਵਿਗਾੜ ਸਕਿਆ। ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਭਾਵੇਂ ਯੁੱਧ ਦੀ ਨੀਤੀ ਦੇ ਹਾਮੀ ਨਹੀਂ ਸਨ ਫਿਰ ਵੀ ਉਹਨਾਂ ਗੁਰੂ ਹਰਗੋਬਿੰਦ ਸਾਹਿਬ ਦੀ ਆਗਿਆ ਦਾ ਪਾਲਣ ਕੀਤਾ। ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਜ਼ਰੂਰੀ ਸਮਝਿਆ ਕਿ ਜੋ ਫ਼ੌਜ ਗੁਰੂ ਹਰਗੋਬਿੰਦ ਜੀ ਨੇ ਸਾਜੀ ਸੀ, ਉਹ ਕਾਇਮ ਰੱਖੀ ਜਾਏ। ੨੨੦੦ ਦੇ ਨੇੜੇ ਘੋੜ ਸਵਾਰ ਗੁਰੂ ਜੀ ਨੇ ਆਪਣੇ ਕੋਲ ਰੱਖੇ ਜੋ ਫ਼ੌਜ ਉਸੇ ਤਰ੍ਹਾਂ ਹਰ ਮੌਕੇ ਲਈ ਤਿਆਰ ਸੀ ਪਰ ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਅੰਦਰ ਹੀ ਅੰਦਰ ਮਨ ਵਿੱਚ ਇਕ ਹੋਰ ਫੈਸਲਾ ਵੀ ਕੀਤਾ ਹੋਇਆ ਸੀ ਕਿ ਫ਼ੌਜ ਨੂੰ ਕਦੀ ਵੀ ਜੰਗ ਵਿੱਚ ਨਹੀਂ ਧਕੇਲਣਾ ਤੇ ਵਾਹ ਲੱਗਦੀ ਹੱਥ ਨਹੀਂ ਉਠਾਣਾ। ਇੱਥੋਂ ਤੱਕ ਕਿ ਸ਼ਿਕਾਰ ਕਰਨ ਵੇਲੇ ਵੀ ਸ਼ਿਕਾਰ ਜ਼ਿੰਦਾ ਹੀ ਪਕੜਦੇ ਅਤੇ ਫਿਰ ਰੱਖ (ਸੈਂਕਚੂਅਰੀ) ਵਿੱਚ ਖੁੱਲਾ ਛੱਡ ਦੇਂਦੇ।[੭] ਬਨਸਪਤੀ ਦਾ ਇਤਨਾ ਖਿਆਲ ਰੱਖਣ ਵਾਲੇ, ਗੁਰੂ ਪਸ਼ੂ-ਪੰਛੀਆਂ ਪ੍ਰਤੀ ਵੀ ਬੇਹੱਦ

ਦਿਆਲੂ ਸਨ। ਭਾਵੇਂ ਉਹ ਸ਼ਿਕਾਰ ਨੂੰ ਜਾਂਦੇ ਸਨ, ਪਰ ਉਹਨਾਂ ਕਦੇ ਕਿਸੇ ਜਾਨਵਰ ਜਾਂ ਪੰਛੀ ਨੂੰ ਮਾਰਿਆ ਨਹੀਂ ਸੀ। ਉਹ ਉਨ੍ਹਾਂ ਨੂੰ ਘੇਰ ਕੇ ਫੜ ਲੈਂਦੇ ਤੇ ਕੀਰਤਪੁਰ ਲਿਆ ਕੇ ਰੱਖਦੇ। ਉਹਨਾਂ ਨੇ ਤਾਂ ਇਕ ਸੁੰਦਰ ਚਿੜੀਆਘਰ ਬਣਾਇਆ ਹੋਇਆ ਸੀ ਤੇ ਉਸ ਵਿਚ ਪਸ਼ੂ-ਪੰਛੀਆਂ ਦੀ ਖੁਰਾਕ ਤੇ ਦਵਾਈ ਆਦਿ ਦਾ ਪੂਰਾ ਖਿਆਲ ਰੱਖਿਆ ਜਾਂਦਾ ਸੀ। ਲੋਕ ਦੂਰ ਦੂਰ ਤੋਂ ਉਹਨਾਂ ਪੰਛੀਆਂ ਤੇ ਜਾਨਵਰਾਂ ਨੂੰ ਵੇਖਣ ਵਾਸਤੇ ਆਉਂਦੇ ਸਨ। ਜਿਹੜੇ ਗੁਰੂ ਸਾਹਿਬ ਬਨਸਪਤੀ ਤੇ ਪਸ਼ੂ-ਪੰਛੀਆਂ ਦਾ ਇਤਨਾ ਖਿਆਲ ਰੱਖਦੇ ਸਨ, ਉਹ ਭਲਾ ਮਨੁੱਖੀ ਜਾਨਾਂ ਵਲੋਂ ਕਿਵੇਂ ਬੇਪਰਵਾਹ ਹੋ ਸਕਦੇ ਸਨ? ਉਨ੍ਹਾਂ ਦੇ ਦਾਦਾ ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਭਾਵੇਂ ਸ਼ਾਹਜਹਾਂ ਦੇ ਅਧਿਕਾਰੀਆਂ ਨਾਲ ਪੰਜਾਬ ਵਿਚ ਚਾਰ ਯੁੱਧ ਲੜੇ, ਫੌਜਾਂ ਰੱਖੀਆਂ ਤੇ ਸੈਨਿਕ ਸਿਖਲਾਈ ਦਾ ਆਰੰਭ ਕੀਤਾ। ਪਰ ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਇਸ ਵਿਚ ਕਾਫ਼ੀ ਤਬਦੀਲੀ ਕੀਤੀ। ਆਪਣੇ ਕੋਲ ੨੨੦੦ ਸਿਪਾਹੀ ਰੱਖ ਕੇ ਬਾਕੀ ਸਭ ਘਰੋ ਘਰੀ ਤੋਰ ਦਿੱਤੇ ਤੇ ਯੁੱਧ ਕਰਨ ਦਾ ਵਿਚਾਰ ਛੱਡ ਦਿੱਤਾ। ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਪ੍ਰੇਮ ਤੇ ਪਿਆਰ ਦੇ ਹਥਿਆਰ ਦੀ ਵਰਤੋਂ ਹੀ ਕੀਤੀ, ਤਲਵਾਰ ਦੀ ਨਹੀਂ। ਜੇਕਰ ਉਹਨਾ ਦੇ ਦਰਬਾਰ ਵਿੱਚ ਮੁਗਲ ਦਰਬਾਰ ਜਾਂ ਪਹਾੜੀ ਰਾਜਿਆਂ ਦੇ ਜ਼ੁਲਮ ਤੋਂ ਦੁਖੀ ਹੋ ਕੇ ਕੋਈ ਸ਼ਰਨ ਮੰਗਦਾ ਤਾਂ ਗੁਰੂ ਜੀ ਉਸਦੀ ਬਾਂਹ ਫੜਦੇ।[੮] ਤਾਕਤ ਹੁੰਦੇ ਵਰਤੋ ਵਿੱਚ ਨਾ ਲਿਆਉਣੀ ਅਸਲ ਅਹਿੰਸਾ ਹੈ। ਤਾਣ ਹੁੰਦੇ ਨਿਤਾਣਾ ਰਹਿਣਾ, ਮਾਣ ਹੁੰਦੇ ਨਿਮਾਣਾ ਰਹਿਣਾ ਅਸਲ ਵਿੱਚ ਦੈਵੀ ਗੁਣ ਹਨ। ਗੁਰੂ ਹਰਿ ਰਾਇ ਸਾਹਿਬ ਜੀ ਨੇ ਆਪਣੀ ਜਿੰਦਗੀ ਵਿੱਚ ਇਕ ਵੀ ਲੜਾਈ ਨਾ ਲੜੀ। ਵਿਰੋਧੀਆਂ ਨੇ ਕਈ ਵਾਰੀ ਹੱਲਾ ਬੋਲਿਆ ਜੰਗ ਤੱਕ ਦੀ ਨੌਬਤ ਵੀ ਆਈ ਪਰ ਗੁਰੂ ਹਰਿ ਰਾਇ ਸਾਹਿਬ ਜੀ ਨੇ ਸੂਝ ਤੇ ਸਿਆਣਪ ਨਾਲ ਖ਼ਤਰਿਆਂ ਨੂੰ ਟਾਲਿਆ। ਧੀਰ ਮੱਲ ਨੇ ਵਿਰੋਧ ਵੀ ਕੀਤੇ ਪਰ ਗੁਰੂ ਜੀ ਨੇ ਤਲਵਾਰ ਨਾ ਉਠਾਈ। ਸ਼ਾਹ ਜ਼ਹਾਨ ਦੇ ਪੁੱਤਰਾਂ ਵਿਚਕਾਰ ਤਖ਼ਤ-ਨਸ਼ੀਨੀ ਜੰਗ ਵੇਲੇ ਜਦ ਖ਼ਤਰਾ ਸਿਰ ਉੱਤੇ ਆ ਗਿਆ ਤਾਂ ਵੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਜੰਗ ਦੀ ਨੀਤੀ ਨੂੰ ਨਾ ਅਪਣਾਇਆ। ਇਸ ਨੀਤੀ ਦਾ ਸਦਕਾ ਸਿੱਖਾਂ ਵਿੱਚ ਸਹਿਨਸ਼ੀਲਤਾ ਵਰਗਾ ਉੱਚਾ ਗੁਣ ਪੈਦਾ ਹੋਇਆ।[੯]

ਗੁਰੂ ਨਾਨਕ ਦੇਵ ਜੀ ਨੇ ਆਪਣੀ ਉਦਾਸੀਆਂ (ਯਾਤਰਾਵਾਂ) ਦੇ ਆਰੰਭ ਵਿੱਚ ਕੋਹੜੀਆਂ ਨਾਲ ਪਿਆਰ ਕਰਕੇ ਇਨਸਾਨੀ ਹਮਦਰਦੀ ਦਾ ਅਮਲੀ ਸਬੂਤ ਦਿੱਤਾ ਸੀ। ਬਾਕੀ ਗੁਰੂ ਸਾਹਿਬਾਨ ਵੀ ਉਸ ਤਰ੍ਹਾਂ ਹੀ ਕਰਦੇ ਰਹੇ। ਗੁਰੂ ਅਰਜਨ ਸਾਹਿਬ ਨੇ ਕੋਹੜੀਆਂ ਲਈ ਘਰ ਵੀ ਬਣਾਇਆ ਜੋ ਵਿਤਕਰੇ ਤੋਂ ਉੱਤੇ ਉੱਠ ਕੇ ਹਰ ਪ੍ਰਾਣੀ ਮਾਤਰ ਨੂੰ ਪਨਾਹ ਦਿੰਦਾ ਸੀ। ਗੁਰੂ ਘਰ ਵਿਚ ਲੋੜਵੰਦਾਂ ਲਈ ਤੇ ਬਿਮਾਰਾਂ ਲਈ ਅਮੁੱਲ ਔਖਧ ਵੀ ਸਨ। ਸ਼ਾਹਜਹਾਨ ਦਾ ਵੱਡਾ ਪੁੱਤਰ ਦਾਰਾ ਸ਼ਿਕੋਹ ਬਿਮਾਰ ਪੈ ਗਿਆ। ਇਹ ਕਿਹਾ ਜਾਂਦਾ ਹੈ ਕਿ ਖਾਣੇ ਵਿਚ ਔਰੰਗਜ਼ੇਬ ਨੇ ਦਾਰਾ ਨੂੰ ਸ਼ੇਰ ਦੀ ਮੁੱਛ

ਦਾ ਵਾਲ ਖਵਾ ਦਿੱਤਾ ਸੀ। ਹਕੀਮਾਂ ਤੇ ਵੈਦਾਂ ਨੇ ਬਿਮਾਰੀ ਸਖ਼ਤ ਦੱਸੀ ਤੇ ਇਲਾਜ ਦੱਸਿਆ:

"ਹਰੜ ਆਇ ਬੜਿਤੋਲ ਕੀ ਚੰਦੈ ਸਿਰਸਾਹੀ।
ਇਕ ਮਾਸੇ ਕੋ ਲੌਂਗ ਹੁਇ ਅਨੁਵਾਵਹੁ ਪਾਹੀ।"

ਸਾਰੇ ਪਾਸੇ ਢੂੰਡ-ਭਾਲ ਕੀਤੀ ਗਈ ਪਰ ਵਿਅਰਥ। 'ਖੋਜੇ ਨਹੀਂ ਮਿਲੇ ਕਾਰਜ ਅਤਿ ਭੀੜ।'ਆਖਰ ਕਿਸੇ ਦੱਸ ਪਾਈ ਕਿ ਗੁਰੂ ਸਾਹਿਬ ਕੋਲ ਦਵਾਈਆਂ ਦਾ ਅਮੁੱਲ ਖ਼ਜ਼ਾਨਾ ਹੈ। ਗੁਰੂ ਹਰਿ ਰਾਇ ਸਾਹਿਬ ਜੀ ਨੇ ਸ਼ਾਹ ਨੂੰ ਲੋੜਵੰਦ ਜਾਣ ਕੇ ਉਹ ਕੀਮਤੀ ਦਵਾਈ ਭੇਜੀ। ਨਾਲ ਹੀ ਗੁਰੂ ਪਾਤਸ਼ਾਹ ਨੇ ਇਕ ਮੋਤੀ ਵੀ ਭੇਜਿਆ ਕਿ ਉਸ ਨੂੰ ਪੀਸ ਕੇ ਦਵਾਈ ਦੇ ਤੌਰ ਤੇ ਵਰਤਿਆ ਜਾਏ। ਮੈਕਾਲਫ਼ ਦਾ ਲਿਖਣਾ ਹੈ ਕਿ ਸ਼ਾਹਜਹਾਨ ਨੇ ਆਪੂੰ ਚਿੱਠੀ ਲਿਖੀ ਸੀ। ਦਾਰਾ ਬਿਲਕੁੱਲ ਅਰੋਗ ਹੋ ਗਿਆ। ਦਾਰਾ ਉਂਝ ਵੀ ਸੂਫੀ ਖਿਆਲਾਂ ਦਾ ਸੀ। ਦਾਰਾ ਮੀਆਂ ਮੀਰ ਦਾ ਚੇਲਾ ਸੀ। ਮੀਆਂ ਮੀਰ ਜੀ ਵੀ ਬੜਾ ਪਿਆਰ ਕਰਦੇ ਸਨ। ਉਸ ਨੇ ਮੀਆਂ ਮੀਰ ਜੀ ਕੋਲੋਂ ਹੀ ਗੁਰੂ ਹਰਿ ਰਾਇ ਜੀ ਤੇ ਗੁਰੂ ਹਰਗੋਬਿੰਦ ਜੀ ਦੀ ਉਪਮਾ ਸੁਣੀ ਸੀ। ਦਾਰੇ ਬਾਰੇ ਸਾਡੇ ਇਤਿਹਾਸਕਾਰਾਂ ਨੇ ਵੀ ਲਿਖਿਆ ਹੈ ਕਿ ਉਹ "ਅਤਿਸੁਦੰਰ ਸੀਲਵੰਤ ਸ਼ੁਭਕਾਮ। ਸਾਬਤ ਦੀਨ ਅਹਲ 'ਇਸਲਾਮ" ਗੁਰੂ ਜੀ ਦੇ ਦਰਸ਼ਨਾ ਨੂੰ ਆਇਆ ਤੇ ਕਈ ਵਿਚਾਰਾਂ ਉਸ ਨੇ ਸਾਂਝੀਆਂ ਕੀਤੀਆਂ। ਇਹ ਵੀ ਕਹਿੰਦਾ ਗਿਆ:

"ਵੈ ਫਕੀਰ ਰੱਬ ਦੀ ਜਾਤ
ਬੇ ਖਾਹਸ਼, ਜ਼ਾਹਰ ਕਾਰਮਾਤ"[੧੦]

ਜੇ ਗੁਰੂ ਜੀ ਆਪਣੀ ਆਤਮਕ ਸ਼ਕਤੀ ਨਾਲ ਸੰਗਤ ਦੀ ਆਤਮਕ ਅਰੋਗਤਾ ਦੇ ਆਹਰ ਵਿਚ ਰਹਿੰਦੇ ਸਨ ਤਾਂ ਉਹ ਸੰਗਤ ਵਿਚੋਂ ਤਨ ਦੇ ਰੋਗ ਦੂਰ ਕਰਨ ਲਈ ਵੀ ਸਦਾ ਤਤਪਰ ਰਹਿੰਦੇ ਸਨ। ਉਹਨਾਂ ਨੇ ਕੀਰਤਪੁਰ ਵਿੱਚ ਦਵਾਖਾਨਾ ਤਿਆਰ ਕੀਤਾ ਤੇ ਦੋ ਯੋਗ ਵੈਦ ਵੀ ਰੱਖੇ। ਕੀਰਤਪੁਰ ਦੇ ਇਰਦ ਗਿਰਦ ਦੇ ਪਹਾੜੀ ਤੇ ਮੈਦਾਨੀ ਇਲਾਕੇ ਦੇ ਲੋਕਾਂ ਨੂੰ ਗੁਰੂ ਘਰ ਵਿਚੋਂ ਮੁਫ਼ਤ ਦਵਾਈ ਮਿਲਣ ਲੱਗੀ। ਸਤਿਗੁਰੂ ਜੀ ਦੇ ਦਵਾਈ ਖਾਨੇ ਦੀ ਪ੍ਰਸਿੱਧੀ ਦੂਰ ਦੂਰ ਤਕ ਫੈਲ ਗਈ।[੧੧]

ਗੁਰੂ ਜੀ ਦਾ ਨਿਤ ਵਧਦਾ ਪ੍ਰਤਾਪ ਵੇਖ ਕੇ ਗੁਆਂਢੀ ਪਹਾੜੀ ਰਾਜਿਆਂ ਦੇ ਮਨਾਂ ਵਿੱਚ ਈਰਖਾ ਜਾਗੀ। ਦੋ ਰਾਜੇ ਬਹੁਤ ਸਾਰੀ ਸੈਨਾ ਲੈ ਕੇ ਕੀਰਤਪੁਰ ਆਏ। ਉਨ੍ਹਾਂ ਦਾ ਖਿਆਲ ਸੀ ਕਿ ਗੁਰੂ ਜੀ ਪਾਸੋਂ ਕਰ ਜਾਂ ਟਕੇ ਵਸੂਲ ਕਰਾਂਗੇ, ਨਹੀਂ ਤਾਂ ਉਠਾ ਦਿਆਂਗੇ। ਕੀਰਤਪੁਰ ਦੇ ਪਾਸ ਇਕ ਤਲਾਅ ਕੰਢੇ ਉਹਨਾ ਨੇ ਉਤਾਰਾ ਕੀਤਾ। ਅਗਲੇ ਦਿਨ ਉਹ ਗੁਰੂ ਜੀ ਦੇ ਦਰਬਾਰ ਆਏ ਅਤੇ ਸਤਿਕਾਰ ਸਹਿਤ ਮੱਥਾ ਟੇਕ ਕੇ ਬਹਿ ਗਏ। ਗੁਰੂ ਜੀ ਉਹਨਾ ਦੇ ਦਿਲ ਦੀ ਗੱਲ ਸਮਝ ਗਏ। ਆਪ ਨੇ ਉਨ੍ਹਾਂ ਨੂੰ

ਕਿਹਾ: 'ਫਕੀਰਾਂ ਪਾਸੋਂ ਕਰ (ਟਕੇ) ਨਹੀਂ ਉਗਰਾਹੀਦੇ ਹੁੰਦੇ। ਜੇ ਚਾਹੋ ਤਾਂ ਅਸੀ ਤੁਹਾਨੂੰ ਨਾਮ-ਧਨ ਦੇ ਸਕਦੇ ਹਾਂ ਜੋ ਸੱਚਾ ਧਨ ਹੈ ਤੇ ਜਿਹੜਾ ਅਗਲੇ ਜਹਾਨੇ ਵੀ ਤੁਹਾਡੇ ਨਾਲ ਜਾਵੇਗਾ। ਇਹ ਗੱਲ ਸੁਣ ਕੇ ਰਾਜਿਆਂ ਨੂੰ ਹੋਸ਼ ਆ ਗਈ। ਉਹ ਹੱਥ ਜੋੜ ਕੇ ਗੁਰੂ ਜੀ ਦੇ ਚਰਨੀਂ ਪਏ ਅਤੇ ਗੁਰਸਿੱਖੀ ਦੀ ਦਾਤ ਦੇ ਜਾਚਕ ਬਣੇ। ਹੋਰ ਸਿੱਖਿਆ ਦੇਣ ਮਗਰੋਂ ਗੁਰੂ ਜੀ ਨੇ ਉਨ੍ਹਾਂ ਨੂੰ ਕਿਹਾ 'ਹੰਕਾਰ ਦਾ ਤਿਆਗ ਕਰੋ, ਹਲੀਮੀ ਵਾਲਾ ਰਾਜ ਕਰੋ, ਪਰਜਾ ਨੂੰ ਦੁਖੀ ਨਾ ਕਰੋ। ਪਰਜਾ ਨੂੰ ਦੁਖੀ ਕਰੋਗੇ ਤਾਂ ਕਰਤਾਰ ਦੀ ਕ੍ਰੋਪੀ ਦੇ ਅਤੇ ਨਰਕਾਂ ਦੇ ਭਾਗੀ ਬਣੋਗੇ, ਪਰ-ਨਾਰੀ ਤੇ ਪਰ-ਧਨ ਦਾ ਤਿਆਗ ਕਰੋ, ਸ਼ਰਾਬ ਨਾ ਪੀਓ, ਪਰਜਾ ਦੀਆਂ ਸ਼ਿਕਾਇਤਾਂ ਸੁਣ ਕੇ ਉਨ੍ਹਾਂ ਦੇ ਦੁੱਖ ਦੂਰ ਕਰੋ। ਪਰਜਾ ਜੜ੍ਹ ਹੁੰਦੀ ਹੈ, ਰਾਜੇ ਰੁੱਖ ਦੀਆਂ ਸ਼ਾਖਾ ਹੁੰਦੇ ਹਨ। ਜਿਹੜਾ ਰਾਜਾ ਪਰਜਾ ਨੂੰ ਦੁਖੀ ਕਰਦਾ ਹੈ, ਉਹ ਆਪਣੀ ਜੜ੍ਹੀਂ ਆਪ ਕੁਹਾੜਾ ਮਾਰਦਾ ਹੈ, ਲੋਕਾਂ ਦੇ ਭਲੇ ਲਈ ਤਾਲ, ਖੂਹ, ਪੁਲ, ਪਾਠਸ਼ਾਲਾ ਤੇ ਧਰਮਸ਼ਾਲਾ ਖੋਲ੍ਹੋ ਅਤੇ ਧਰਮ ਦਾ ਪ੍ਰਚਾਰ ਕਰੋ।[੧੨]

ਗੁਰੂ ਹਰਿ ਰਾਇ ਸਦਾ ਇਹ ਬਚਨ ਕਰਦੇ ਸਨ ਕਿ ਆਏ ਅਤਿਥੀ ਨੂੰ ਪੂਰਾ ਆਦਰ ਦੇਣਾ ਚਾਹੀਦਾ ਹੈ । ਕਿਸੇ ਨੇ ਪੁਛਿਆ ਸੀ ਕਿ ਗ੍ਰਿਹਸਤੀ ਦਾ ਘਰ ਕਿਹੜਾ ਉੱਚਾ ਹੈ ਤਾਂ ਆਪ ਜੀ ਨੇ ਫ਼ਰਮਾਇਆ ਸੀ: "ਚੂਕੇ ਸਮੇਂ ਅਥਿਤੁ ਜੋ ਆਵੈ। ਕਰ ਭਾਉ ਭਗਤ ਤਿਸ ਤਿਤੁ ਭੁਗਾਵੈ"। ਇਹ ਵੀ ਫਰਮਾਇਆ ਕਰਦੇ ਸਨ ਕਿ ਯਕੀਨ ਦੇ ਘਰ ਰਵੋ। ਸ਼ੁਭ ਕਰਮਨ ਤੇ ਕਬਹੁ ਨਾ ਟਰੋ। ਕਿਰਤ ਸੁੱਚੀ ਰੱਖੋ। ਮੰਦਾ ਕਿਸੇ ਨੂੰ ਨਾ ਆਖੋ। ਦਿਲ ਦੁਖਾਉਣਾ ਹਰਾਮ ਜਾਣੋ। ਮਾਂ ਪਿਉ ਦੀ ਸੇਵਾ ਹੀ ਭਗਤੀ ਹੈ। ਦਸਵੰਧ ਜਰੂਰ ਕੱਢੋ। ਘਰ ਦੇ ਸਾਰੇ ਸੁਖ ਬਣੇ ਰਹਿਣਗੇ।[੧੩] ਉਹ ਗੁਰੂ ਨਾਨਕ ਦੇਵ ਜੀ ਵੱਲੋਂ ਦਰਸਾਏ ਗਏ ਨਿੱਤਨੇਮ ਦਾ ਜੀਵਨ ਬਿਤਾਉਣ ਵਿੱਚ ਪੂਰੀ ਤਰ੍ਹਾਂ ਦ੍ਰਿੜ੍ਹ ਰਹੇ। ਉਨ੍ਹਾਂ ਦੇ ਸੇਵਕਾਂ ਵਿਚੋਂ ਇਕ ਨੇ ਪੁੱਛਿਆ ਕਿ ਕੀ ਗੁਰਬਾਣੀ ਦੇ ਅਰਥਾਂ ਦੀ ਸੂਝ ਬਿਨਾਂ ਇਸ ਦਾ ਨਿਰਾ ਪਾਠ ਕਰਨ ਦਾ ਕੋਈ ਲਾਭ ਹੈ ਤਾਂ ਗੁਰੂ ਜੀ ਨੇ ਕਿਹਾ ਕਿ ਜਿਵੇਂ ਕਿਸੇ ਬਰਤਨ ਨਾਲ ਥਿੰਦਾ ਚਿਪਕ ਜਾਂਦਾ ਹੈ, ਇਸੇ ਤਰ੍ਹਾਂ ਹੀ ਹਿਰਦੇ ਨਾਲ ਗੁਰੂ ਦਾ ਸ਼ਬਦ ਵੀ ਜੁੜ ਜਾਂਦਾ ਹੈ ਭਾਵੇਂ ਤੁਸੀਂ ਪੂਰੀ ਤਰ੍ਹਾਂ ਸਮਝ ਸਕੇ ਹੋ ਜਾਂ ਨਹੀਂ। ਇਤਰ ਦੀ ਮਹਿਕ ਉਸ ਸ਼ੀਸ਼ੀ ਵਿਚੋਂ ਆਉਂਦੀ ਹੈ ਭਾਵੇਂ ਉਹ ਟੁੱਟ ਗਈ ਹੋਵੇ, ਜਿਸ ਵਿਚ ਇਤਰ ਪਾਇਆ ਹੋਇਆ ਸੀ।[੧੪]

ਗੁਰੂ ਹਰਿ ਰਾਇ ਸਾਹਿਬ ਜੀ ਦਾ ਕਾਲ ਸ਼ਾਂਤੀ ਦਾ ਸਮਾਂ ਸੀ। ਭਾਵੇਂ ਛੇਵੇਂ ਗੁਰੂ ਜੀ ਦੇ ਹੁਕਮ ਅਨੁਸਾਰ ਉਨ੍ਹਾਂ ਨੇ ਆਪਣੇ ਕੋਲ ੨੨੦੦ ਘੋੜ ਅਸਵਾਰ ਰੱਖੇ ਸਨ, ਪਰ ਇਹ ਸੈਨਾਂ ਯੁੱਧ ਮਨੋਰਥਾਂ ਦੀ ਥਾਂ ਸਵੈ ਰੱਖਿਆ ਲਈ ਹੀ ਸੀ। ਉਹ ਸ਼ਾਂਤੀ-ਪ੍ਰਿਏ ਸਨ ਤੇ ਉਹਨਾਂ ਆਪਣੀ ਸਾਰੀ ਦਿਲਚਸਪੀ ਸੈਨਿਕ-ਕਾਰਜਾਂ ਦੀ ਥਾਂ ਧਾਰਮਿਕ ਕੰਮਾਂ 'ਚ ਲਾਈ ਤੇ ਇਸ ਤਰ੍ਹਾਂ ਸਿੱਖੀ ਦਾ ਵਿਕਾਸ ਉਹਨਾਂ ਦਾ ਮੁੱਖ ਕਾਰਜ ਰਿਹਾ।

ਉਹਨਾਂ ਨੇ ਪੰਜਾਬ ਦੇ ਮਾਲਵਾ ਖੇਤਰ ਵਿੱਚ ਸਿੱਖੀ ਦੇ ਬੂਟੇ ਨੂੰ ਕਾਫੀ ਪ੍ਰਫੁੱਲਤ ਕੀਤਾ। ਇਸ ਤੋਂ ਬਿਨਾਂ ਦੁਆਬਾ, ਕੇਂਦਰੀ ਪੰਜਾਬ, ਕਸ਼ਮੀਰ ਤੇ ਪੰਜਾਬ ਤੋਂ ਬਾਹਰ ਸਿੱਖੀ ਦੇ ਵਾਧੇ ਲਈ ਅਨੇਕਾਂ ਕਾਰਜ ਕੀਤੇ। ਭਾਵੇਂ ਗੁਰੂ ਸਾਹਿਬ ਵਧੇਰੇ ਸਮਾਂ ਕੀਰਤਪੁਰ ਤੇ ਕੁੱਝ ਸਮਾਂ ਨਾਹਣ ਰਹੇ, ਪ੍ਰੰਤੂ ਉਹ ਧਰਮ ਕਾਰਜਾਂ ਤੇ ਸਿੱਖੀ ਦੇ ਵਿਕਾਸ ਲਈ ਦੌਰਿਆਂ ਤੇ ਜਾਂਦੇ ਰਹੇ ਤੇ ਵਧੇਰੇ ਕਰਕੇ ਮਾਲਵੇ ਦੇ ਕਈ ਜੱਟ ਘਰਾਣਿਆਂ ਨੂੰ ਸਿੱਖ ਧਰਮ ਵਿੱਚ ਲਿਆਂਦਾ।[੧੫]

ਪੰਜਵੇਂ ਪਾਤਿਸ਼ਾਹ ਦੇ ਸਮੇਂ ਤੋਂ ਹੀ ਮਾਲਵੇ ਵੱਲ ਸਿੱਖੀ ਜਾਂ ਸਿੱਖ ਧਰਮ ਦਾ ਪਾਸਾਰ ਹੋ ਰਿਹਾ ਸੀ। ਭਾਈ ਆਦਮ ਤੇ ਉਸਦਾ ਪੁੱਤਰ ਭਾਈ ਭਗਤੂ ਪਹਿਲਾ ਹੀ ਗੁਰੂ ਘਰ ਦੇ ਅਨਿੰਨ ਸੇਵਕ ਸਨ। ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਸਮੇਂ ਭਾਈ ਭਗਤੂ ਦੇ ਪੁੱਤਰ ਗੌਰਾ ਤੇ ਜਿਉਣਾ ਬੜੀ ਸ਼ਰਧਾ ਨਾਲ ਗੁਰੂ ਘਰ ਦੇ ਨਾਲ ਜੁੜੇ ਹੋਏ ਸਨ। ਭਾਈ ਬਹਿਲੋ ਦੇ ਵੰਸ਼ਜ ਭਾਈ ਗੁਰਦਾਸ ਤੇ ਤਾਰਾ ਗੁਰੂ ਸਾਹਿਬ ਦੇ ਵੱਡੇ ਸ਼ਰਧਾਲੂ ਸਨ। ਭਾਈ ਪੰਜਾਬਾ, ਭੰਦੜ, ਭਾਈ ਬਹਿਲੋ, ਭਾਈ ਭਗਤੂ ਗੁਰੂ ਘਰ ਦੇ ਪ੍ਰਚਾਰਕਾਂ ਵਜੋਂ ਕਾਫੀ ਨਾਮ ਕਮਾ ਚੁੱਕੇ ਸਨ ਤੇ ਮਾਲਵੇ ਦੇ ਵੱਡੇ ਵੱਡੇ ਚੌਧਰੀ ਭਾਈ ਰੂਪਾ, ਭਾਈ ਜੋਧ, ਭਾਈ ਕਾਲਾ, ਕਰਮ ਚੰਦ, ਬਾਗਾ ਆਦਿ ਵੀ ਗੁਰੂ ਘਰ ਦੇ ਨਾਲ ਜੁੜੇ ਹੋਏ ਸਨ। ਅਜਿਹੀ ਅਵਸਥਾ ਵਿੱਚ ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਮਾਲਵੇ ਨੂੰ ਭਾਗ ਲਾਏ ਤੇ ਕਈ ਘਰਾਣਿਆਂ ਨੂੰ ਰਾਜ ਭਾਗ ਦਾ ਮਾਣ ਬਖਸ਼ਿਆ। ਉਂਝ ਵੀ ਮਾਝਾ ਖੇਤਰ ਵਿੱਚ ਸਿੱਖੀ ਦੇ ਪ੍ਰਚਾਰ ਨੂੰ ਸਰਕਾਰ ਕੈਰੀ ਨਜ਼ਰ ਨਾਲ ਦੇਖ ਰਹੀ ਸੀ, ਇਸ ਲਈ ਮਾਲਵਾ ਖੇਤਰ ਵਿੱਚ ਸਿੱਖੀ ਪ੍ਰਚਾਰ ਦੀ ਵਧੇਰੇ ਸੰਭਾਵਨਾ ਵੀ ਸੀ ਤੇ ਸਿੱਖੀ ਦੀ ਸ਼ਕਤੀ ਵਧਾਉਣ ਨਾਲ ਜਥੇਬੰਦੀ ਨੂੰ ਵਧੇਰੇ ਤਕੜੇ ਬਣਾਇਆ ਜਾ ਸਕਦਾ ਸੀ।

ਇਹ ਇਕ ਹਕੀਕਤ ਹੈ ਕਿ ਗੁਰੂ ਸਾਹਿਬਾਨ ਵਲੋਂ ਪੰਜਾਬ ਵਿਚ ਸਿੱਖੀ ਪਰਚਾਰ ਦੇ ਨਾਲ ਨਾਲ ਲੋਕ-ਕਲਿਆਣ ਲਈ ਵੀ ਪੂਰੀ ਸ਼ਕਤੀ ਨਾਲ ਕਾਰਜ ਕੀਤਾ ਗਿਆ। ਸਿੱਖੀ ਸਿੱਧਾਂਤਾਂ ਦਾ ਆਧਾਰ ਸਰਬੱਤ ਦਾ ਭਲਾ ਹੈ। ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਦਰਬਾਰ ਵਿਚ ਜੋ ਵੀ ਕੋਈ ਆਉਂਦਾ ਸੀ ਤਾਂ ਉਸਦੀ ਆਤਮਕ ਭੁੱਖ ਤਾਂ ਅਧਿਆਤਮਕ ਸਿੱਖਿਆ ਨਾਲ ਦੂਰ ਹੁੰਦੀ ਸੀ ਪ੍ਰੰਤੂ ਢਿੱਡ ਦੀ ਭੁੱਖ ਦੂਰ ਕਰਨ ਲਈ ਲੰਗਰ ਖੁੱਲ੍ਹਾ ਰਹਿੰਦਾ ਸੀ। ਸਰੀਰਕ ਰੋਗਾਂ ਨੂੰ ਦੂਰ ਕਰਨ ਲਈ ਗੁਰੂ ਜੀ ਦਾ ਦਵਾਖਾਨਾ ਸਭ ਲਈ ਸਾਂਝਾ ਸੀ। ੧੬੪੬ ਈਸਵੀ ਵਿਚ ਪੰਜਾਬ ਵਿਚ ਜਦੋਂ ਕਾਲ ਪਿਆ ਤਾਂ ਲੋਕਾਂ ਦੀ ਹਾਲਤ ਬੜੀ ਤਰਸਯੋਗ ਸੀ। ਗੁਰੂ ਜੀ ਨੇ ਗਰੀਬ ਲੋਕਾਂ ਦੀ ਸਹਾਇਤਾ ਲਈ ਮਸੰਦਾਂ ਨੂੰ ਕਹਿ ਭੇਜਿਆ ਕਿ ਉਹ ਦਸਵੰਧ ਲੈ ਕੇ ਆਉਣ ਦੀ ਥਾਂ ਆਪਣੇ ਇਲਾਕੇ ਦੇ ਲੋੜਵੰਦਾਂ ਦੀ ਸਹਾਇਤਾ ਕਰਨ ਵਿਚ ਖਰਚ ਕਰ ਦੇਣ। ਅਜਿਹੇ ਉਪਕਾਰਾਂ ਕਾਰਨ ਗੁਰੂ ਸਾਹਿਬ ਵਿਚ ਲੋਕਾਂ ਦੀ ਸ਼ਰਧਾ ਬਹੁਤ ਵਧ ਗਈ।

ਚੇਤ ਦੇ ਮਹੀਨੇ ਮਾਲਵੇ ਦਾ ਸਾਰਾ ਦੇਸ਼ ਭਾਗਾਂ ਭਰਿਆ ਹੁੰਦਾ ਹੈ। ਹਰ ਉੱਚੀ ਨੀਵੀਂ ਰੇਤਲੀ ਜਾਂ ਰੋਹੀ ਦੀ ਧਰਤੀ ਉਤੇ ਹਰਿਆਵਲ ਹੀ ਹਰਿਆਵਲ ਨਜ਼ਰ ਆਉਂਦੀ ਹੈ। ਮਾਲਵੇ ਦੇ ਮਸੰਦਾਂ ਭਾਈ ਬਹਿਲੋ ਦੀ ਵੰਸ਼ 'ਚੋਂ ਤਾਰਾ, ਗੁਰਦਾਸ ਤੇ ਭੂੰਦੜ ਦੇ ਪੁੱਤਰ ਬਿਹਾਰੀ ਆਦਿਕ ਨੇ ਸ੍ਰੀ ਹਰਿ ਰਾਇ ਪਾਸ ਬੇਨਤੀ ਕੀਤੀ-ਹੇ ਦਾਤਾਰ! ਮਾਲਵੇ ਦੇ ਘੁੱਗ ਵਸਦੇ ਨਗਰਾਂ ਵਿਚ ਚਰਨ ਪਾ ਕੇ ਸਿੱਖ ਸੰਗਤਾਂ ਨੂੰ ਨਿਹਾਲ ਕਰੋ ਅਤੇ ਜੋ ਦੁਖੀ ਜੀਵ ਹਨ, ਉਨ੍ਹਾਂ ਦੇ ਦੁੱਖ ਤੇ ਪਾਪ ਨਸ਼ਟ ਕਰੋ।" ਗੁਰੂ ਜੀ ਉਸ ਸਮੇਂ ਡਰੋਲੀ ਭਾਈ ਆਏ ਹੋਏ ਸਨ। ਪਹਿਲਾਂ ਜ਼ੀਰੇ ਦੀ ਸੰਗਤ ਗੁਰੂ ਜੀ ਨੂੰ ਆ ਕੇ ਆਪਣੇ ਨਗਰ ਲੈ ਗਈ। ਉਸ ਸਮੇਂ ਗੁਰੂ ਜੀ ਕੋਲ ਹਜ਼ਾਰ ਦੇ ਲਗਭਗ ਸੈਨਿਕ ਤੇ ਸੇਵਾਦਾਰ ਸਨ। ਸਤਿਗੁਰੂ ਜੀ ਦੇ ਜ਼ੀਰੇ ਜਾਣ ਉਪਰੰਤ ਉਹਨਾਂ ਦੇ ਵਚਨ ਸੁਣਕੇ ਬਹੁਤ ਸਾਰੇ ਮਨਮੱਤੀਏ ਸਿੱਖ ਧਰਮ ਵਿਚ ਸ਼ਾਮਲ ਹੋਏ। ਸਤਿਗੁਰੂ ਜੀ ਜ਼ੀਰੇ ਤੋਂ ਕਈ ਪੜਾ ਤਹਿ ਕਰਦੇ ਹੋਏ ਮਾਲਵੇ ਦੇਸ਼ ਵਲ ਗਏ। ਜਿੱਥੇ ਪੜਾ ਕਰਦੇ ਉੱਥੇ ਭਾਈ ਚਤਰਾ, ਭਾਈ ਜਸ ਦਰਿਆ ਤੇ ਨੱਥੂ ਰਬਾਬੀ ਇਕ ਵੇਲੇ ਚੌਂਕੀ ਕਰਦੇ ਤੇ ਦੂਜੇ ਵੇਲੇ ਭਾਈ ਸੇਵਾ, ਭਾਈ ਰੱਤਾ, ਪੰਜਾਬਾ ਆਦਿ ਕੀਰਤਨ ਕਰਦੇ। ਗੁਰੂ ਸਾਹਿਬ ਭਾਈ ਰੂਪਾ ਕਾਂਗੜ, ਸੁੱਖਾ ਨੰਦ, ਗਿੱਲ ਆਦਿਕ ਕਈ ਪਿੰਡਾਂ ਵਿਚ ਦੀ ਹੁੰਦੇ ਹੋਏ ਲੱਖੀ ਜੰਗਲ, ਬਹਿਬਲ ਹੋ ਕੇ ਮਰਾੜ ਪਿੰਡ ਪਹੁੰਚੇ।[੧੯]

ਸਿੱਖੀ ਦੇ ਵਿਕਾਸ ਵਿੱਚ ਚਾਰ ਧੂਣਿਆਂ ਤੋਂ ਬਿਨਾਂ ਬਖਸ਼ਿਸ਼ਾਂ ਦਾ ਕਾਫੀ ਯੋਗਦਾਨ ਰਿਹਾ ਹੈ। ਬਾਬਾ ਸ਼੍ਰੀ ਚੰਦ ਜੀ, ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਸਨ। ਉਨਾਂ ਨੇ ਸਿੱਖ ਧਰਮ ਵਿੱਚ ਵੱਖਰਾ ਉਦਾਸੀ ਪੰਥ ਚਲਾਇਆ। ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਦੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਜੋ ਗੁਰੂ ਹਰਿ ਰਾਇ ਦੇ ਪਿਤਾ ਸਨ, ਉਹ ਬਾਬਾ ਸ਼੍ਰੀ ਚੰਦ ਦੇ ਪਹਿਲੇ ਚੇਲੇ ਬਣੇ। ਬਾਬਾ ਗੁਰਦਿੱਤਾ ਜੀ ਦੇ ਚਾਰ ਚੇਲੇ ਸਨ-ਬਾਲੂ ਹਸਨਾ, ਅਲਮਸਤ, ਫੂਲਸ਼ਾਹ ਅਤੇ ਗੋਂਦਾ। ਇਹਨਾਂ ਦੇ ਨਾਮ ਤੇ ਚਾਰ ਧੂਏਂ ਪ੍ਰਸਿੱਧ ਹਨ। ਇਹਨਾਂ ਦੇ ਨਾਲ ਹੀ ਕੁੱਝ ਬਖਸ਼ਿਸ਼ਾਂ ਦਾ ਜ਼ਿਕਰ ਆਉਂਦਾ ਹੈ। ਇਹਨਾ ਵਿੱਚੋਂ ਤਿੰਨ ਬਖਸ਼ਿਸ਼ਾਂ ਦਾ ਸੰਬੰਧ ਸ਼੍ਰੀ ਗੁਰੂ ਹਰਿ ਰਾਇ ਜੀ ਦੇ ਨਾਲ ਹੈ, ਇਕ ਦਾ ਸ਼੍ਰੀ ਗੁਰੂ ਤੇਗ ਬਹਾਦਰ ਨਾਲ (ਮੀਂਹਾ ਸ਼ਾਹੀਏ) ਤੇ ਦੋ ਦਾ ਸ਼੍ਰੀ ਗੁਰੂ ਗੋਬਿੰਦ ਜੀ ਦੇ ਨਾਲ (ਜੀਤ ਮੱਲੀਏ) ਅਤੇ (ਬਖਤ ਮੱਲੀਏ)। ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਵਲੋਂ ਜਿਹਨਾਂ ਸਿੱਖਾਂ ਨੂੰ ਬਖਸ਼ਿਸ਼ਾਂ ਕੀਤੀਆਂ ਗਈਆਂ, ਉਹ ਇੰਝ ਜਾਣੇ ਜਾਂਦੇ ਹਨ:

੧. ਸੁਥਰੇ ਸ਼ਾਹੀ

੨. ਸੰਮਤ ਸਾਹਿਬੀਏ ਜਾਂ ਭਾਈ ਫੇਰੂ ਕੇ

੩. ਭਗਤ ਭਗਵਾਨੀਏ

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ "ਧੂਣਿਆਂ" ਦੇ ਮੁਖੀਆਂ ਨੂੰ ਸਿੱਖੀ ਦੇ ਪਰਚਾਰ ਲਈ ਵੀ ਜੋੜਿਆ ਤੇ ਕੁੱਝ ਹੋਰ ਨਾਮ-ਅਭਿਆਸੀ ਸਿੱਖਾਂ ਨੂੰ ਚੁਣਿਆ ਤੇ ਯੋਗ ਬਣਾਕੇ "ਬਖਸ਼ਿਸ਼ਾਂ" ਦੇ ਕੇ ਸਿੱਖੀ ਪਰਚਾਰ ਤੇ ਲਗਾਇਆ। ਉਪਰੋਕਤ ਤਿੰਨ ਬਖਸ਼ਿਸ਼ਾਂ ਵਾਲੇ ਉੱਘੇ ਸਿੱਖਾਂ ਨੇ ਦਿੱਲੀ, ਉੱਤਰ ਪ੍ਰਦੇਸ਼, ਬਿਹਾਰ ਤੇ ਲਹਿੰਦੇ ਪੰਜਾਬ ਦੇ ਲੰਮੇ ਖੇਤਰ ਵਿੱਚ ਸਿੱਖੀ ਦਾ ਭਰਪੂਰ ਪ੍ਰਚਾਰ ਕੀਤਾ।

**ਭਗਤ ਭਗਵਾਨ:-** ਭਗਤ ਭਗਵਾਨ ੧੭੦੭ ਬਿਕਰਮੀ (੧੬੩੦ ਈਸਵੀ) ਨੂੰ ਪੰਜਾਬ ਆਇਆ। ਭਗਤ ਗਿਰ ਗੁਸਾਈਂ ਬੋਧ ਗਯਾ ਦੇ ਮਹੰਤ ਨੇ ਆਪਣੀ ਜਮਾਤ ਅਤੇ ਹੋਰ ਅਨੇਕ ਮਹੰਤਾਂ ਸਮੇਤ ਜੁਆਲਾ ਮੁਖੀ ਦੇ ਦਰਸ਼ਨਾ ਲਈ ਜਾਂਦੇ ਹੋਏ ਰਾਹ ਵਿੱਚ ਗੁਰੂ ਜੀ ਦਾ ਜੱਸ ਸੁਣਕੇ ਕੀਰਤਪੁਰ ਆ ਡੇਰਾ ਲਾਇਆ। ਮਨ ਵਿੱਚ ਵਿਚਾਰ ਆਇਆ ਕਿ ਜੇ ਗੁਰੂ ਜੀ ਅਵਤਾਰ ਹਨ ਤਾਂ ਉਸਨੂੰ ਵਿਸ਼ਨੂੰ ਜੀ ਦੇ ਸਰੂਪ ਵਿੱਚ ਦਰਸ਼ਨ ਹੋਣ। ਐਸਾ ਹੀ ਵਾਪਰਿਆ। ਦਰਸ਼ਨ ਕਰਕੇ ਸੁੱਧ-ਬੁੱਧ ਭੁੱਲ ਗਈ। ਦੀਖਿਆ ਮੰਗੀ ਤਾਂ ਗੁਰੂ ਹਰਿ ਰਾਇ ਸਾਹਿਬ ਜੀ ਨੇ ਕਿਹਾ ਕਿ ਤੁਸੀਂ ਜਿਸ ਦਰਸ਼ਨ ਦੀ ਸੱਧਰ ਲੈ ਕੇ ਆਏ ਹੋ, ਉਹ ਪੂਰੀ ਹੋਈ। ਹੁਣ ਤੁਸੀਂ ਬਾਬਾ ਸ੍ਰੀ ਚੰਦ ਦੇ ਪੜੋਤੇ ਬਾਬਾ ਮਿਹਰਚੰਦ ਦੇ ਪਾਸ ਜਾਓ, ਕਿਉਂਕਿ ਭਗਵਾਨ ਗਿਰ ਦੀ ਇੱਛਾ ਭੇਖ ਲੈਣਾ ਸੀ ਤੇ ਸਾਥੀ ਸਾਧੂਆਂ ਨੂੰ ਨਾਲ ਰੱਖਣਾ ਲੋੜਦਾ ਸੀ। ਉਹ ਬਾਬਾ ਮਿਹਰਚੰਦ ਜੀ ਪਾਸ ਗਏ। ਉਹਨਾ ਆਖਿਆ,'ਇਹ ਮੇਰੇ ਵੱਸ ਦੀ ਗੱਲ ਨਹੀਂ। ਸਭ ਵਡਿਆਈਆਂ ਗੁਰੂ ਹਰਿ ਰਾਇ ਸਾਹਿਬ ਜੀ ਪਾਸ ਹਨ। ਨਿਮ੍ਰਤਾ ਨਾਲ ਮੁੜ ਉਹਨਾਂ ਪਾਸ ਜਾਓ।" ਮਹਿਮਾ ਪ੍ਰਕਾਸ਼ ਵਿੱਚ ਲਿਖਿਆ ਹੈ ਕਿ ਉਹ ਮਿਹਰਚੰਦ ਪਾਸ ਗਿਆ। ਮਿਹਰਚੰਦ ਨੇ ਉਸਦਾ ਨਾਮ ਭਗਤ ਭਗਵਾਨ ਧਰ ਦਿੱਤਾ ਤੇ ਉਪਦੇਸ਼ ਦੇ ਕੇ ਫਿਰ ਗੁਰੂ ਜੀ ਪਾਸ ਭੇਜਿਆ। ਗੁਰੂ ਜੀ ਨੇ ਉਸਨੂੰ ਸਿੱਖ ਬਣਾਕੇ ਹੁਕਮ ਕੀਤਾ ਕਿ ਪੂਰਬ ਦੇਸ਼ ਜਾ ਕੇ ਸਿੱਖੀ ਦਾ ਪ੍ਰਚਾਰ ਕਰੇ। ਭਗਤ ਭਗਵਾਨ ਦੇ ੧੨ ਮੁਖੀ ਚੇਲਿਆਂ ਅਤੇ ੧੯ ਹੋਰ ਸੇਵਕਾਂ ਨੇ ਸਿੱਖੀ ਦਾ ਖੂਬ ਪ੍ਰਚਾਰ ਕੀਤਾ। ਭਗਤ ਭਗਵਾਨਾਂ ਦੀ ਬਖਸ਼ਿਸ਼ ਦੇ ਸਾਧੂਆਂ ਦਾ ਭੇਖ ਸਨਿਆਸੀਆਂ ਵਾਲਾ ਹੀ ਰਿਹਾ ਤੇ ਖੇਤਰ ਪੂਰਬੀ ਭਾਰਤ ਰਿਹਾ। ਇਸ ਸੰਪ੍ਰਦਾਇਕ ਦੇ ਉਦਾਸੀ ਸਾਧੂਆਂ ਦੀਆਂ ਲਗਭਗ ੩੭੦ ਗੱਦੀਆਂ ਪੂਰਬ ਵਿੱਚ ਹਨ।

**ਸੁਥਰੇਸ਼ਾਹੀਏ:-** ਇਸ ਬਖਸ਼ਿਸ਼ ਦਾ ਮੋਢੀ ਸੁਥਰੇ ਸ਼ਾਹ ਸੀ। ਇਹ ਬਹਿਰਾਮਪੁਰ ਪਿੰਡ ਜ਼ਿਲ੍ਹਾ ਗੁਰਦਾਸਪੁਰ ਦੇ ਨਿਵਾਸੀ ਨੰਦੇ ਖੱਤ੍ਰੀ ਦੇ ਘਰ ਦੰਦਾਂ ਸਮੇਤ ਜੰਮਿਆਂ। ਜੋਤਸ਼ੀਆਂ ਦੇ ਕਹੇ ਤੇ ਮਾਪਿਆਂ ਨੇ ਇਸਨੂੰ ਕੁਸ਼ਗਣਾ ਸਮਝ ਕੇ ਬਾਹਰ ਸੁੱਟਾ ਦਿੱਤਾ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜਦੋਂ ਕਸ਼ਮੀਰ ਤੋਂ ਆ ਰਹੇ ਸਨ ਤਾਂ ਉਹਨਾਂ ਨੇ ਦਇਆ ਕਰਕੇ ਬਾਲਕ ਉਠਵਾ ਲਿਆ। ਬੜੇ ਯਤਨਾਂ ਨਾਲ ਪਾਲਿਆ ਤੇ ਨਾਉਂ ਸੁਥਰਾ ਰੱਖਿਆ। ਇਹ ਗੁਰੂ ਘਰ ਦਾ ਬੜਾ ਪ੍ਰੇਮੀ ਸੀ। ਸ੍ਰੀ ਗੁਰੂ ਹਰਿ ਰਾਇ

ਸਾਹਿਬ ਜੀ ਦੇ ਸਮੇਂ ਇਹ ਗੁਰੂ ਜੀ ਦੀ ਸੇਵਾ ਵਿੱਚ ਹਾਜ਼ਰ ਰਿਹਾ। ਗੁਰੂ ਦਾ ਹੁਕਮ ਪਾ ਕੇ ਸ਼ੁਥਰੇਸ਼ਾਹ ਨੇ ਪਹਾੜੀ ਰਿਆਸਤਾਂ, ਦਿੱਲੀ, ਕਸ਼ਮੀਰ ਤੇ ਬਲਖ ਬੁਖਾਰਾ ਤੱਕ ਸਿੱਖੀ ਦਾ ਝੰਡਾ ਝੁਲਾਇਆ। ਇਸ ਦਾ ਪ੍ਰਚਾਰ-ਖੇਤਰ ਅਧਿਕਤਰ ਸਿਆਲਕੋਟ, ਲਾਹੌਰ, ਕਾਬੁਲ, ਪਿਸ਼ਾਵਰ, ਕਸ਼ਮੀਰ ਰਿਹਾ। ਸ਼੍ਰੀਨਗਰ ਵਿੱਚ 'ਸੁਥਰੇਸ਼ਾਹ' ਦੇ ਨਾਂ ਦਾ ਇਕ ਮਹੱਲਾ ਵੀ ਹੈ। ਇਸ ਦੀ ਬਖ਼ਸ਼ਿਸ਼ ਦੀ ਇਕ ਸ਼ਾਖਾ ਨੇ ਬੁਰਹਾਨਪੁਰ ਵਿਚ ਵੀ ਡੇਰਾ ਕਾਇਮ ਕੀਤਾ ਸੀ। ਕਹਿੰਦੇ ਹਨ ਕਿ ਦਿੱਲੀ ਦਰਬਾਰ ਤਕ ਇਸ ਦੀ ਮਾਨਤਾ ਸੀ। ਇਸ ਨੂੰ ਇਕ ਪੈਸਾ ਪ੍ਰਤੀ ਹੱਟੀ ਉਗਰਾਹਣ ਦਾ ਅਧਿਕਾਰ ਸੀ। ਇਸ ਦੇ ਅਨੁਯਾਈਆਂ ਨੂੰ ਸੁਥਰੇਸ਼ਾਹੀ ਸਾਧ ਅਤੇ ਸਮਾਜ ਨੂੰ ਸੁਥਰੇਸ਼ਾਹੀ ਸੰਪ੍ਰਦਾਇ ਕਿਹਾ ਜਾਂਦਾ ਹੈ। ਪਹਿਲਾਂ ਇਹ ਸਿੱਖ ਧਰਮ ਵਿਚ ਵਿਸ਼ਵਾਸ ਰੱਖਦੇ ਸਨ, ਪਰ ਹੁਣ ਦੂਰ ਹੱਟ ਗਏ ਹਨ। ਇਨ੍ਹਾਂ ਦੀ ਸੰਪ੍ਰਦਾਇ ਵਿਚ ਹਿੰਦੂ-ਮੁਸਲਮਾਨ ਦੋਵੇਂ ਸ਼ਾਮਿਲ ਹਨ। ਹਿੰਦੂ ਦੋ ਡੰਡੇ ਵਜਾ ਕੇ ਭਿਖਿਆ ਮੰਗਦੇ ਹਨ ਅਤੇ ਮੁਸਲਮਾਨ ਇਕ ਡੰਡੇ ਨਾਲ ਬਾਂਹ ਵਿੱਚ ਪਾਏ ਹੋਏ ਕੜਿਆਂ ਨੂੰ ਵਜਾਉਂਦੇ ਹੋਏ ਉਗਰਾਹੀ ਕਰਦੇ ਹਨ। ਕਈ ਵਾਰੀ ਉਗਰਾਹੀ ਨਾ ਦੇਣ ਵਾਲਿਆਂ ਵਿਰੁੱਧ ਭੈੜਾ ਵਿਖਾਵਾ ਵੀ ਕਰਦੇ ਹਨ। ਇਸ ਦਾ ਦੇਹਾਂਤ ਸੰਨ ੧੬੮੧ ਈ. ਨੇੜੇ-ਤੇੜੇ ਹੋਇਆ ਸਿੱਧ ਹੁੰਦਾ ਹੈ। ਪੰਜਾਬੀ ਦੇ ਹਾਸਰਸੀ ਕਵੀ ਸ. ਚਰਨ ਸਿੰਘ ਸ਼ਹੀਦ ਨੇ ਸੁਥਰੇ ਦੇ ਅਨੁਕਰਣ ਤੇ ਆਪਣੀ ਕਵੀ-ਛਾਪ 'ਸੁਥਰਾ' ਰੱਖੀ ਸੀ।

**ਭਾਈ ਫੇਰੂ:** ਇਹਨਾ ਦਾ ਜਨਮ ਅੰਬਮਾੜੀ ਪਿੰਡ ਵਿੱਚ ੧੬੪੦ ਈ. ਨੂੰ ਬਿੰਨੇ ਉੱਪਲ ਖੱਤਰੀ ਦੇ ਘਰ ਹੋਇਆ। ਮਾਪਿਆਂ ਨੇ ਇਹਨਾ ਦਾ ਨਾਮ ਸੰਗਤ ਰੱਖਿਆ। ਇਹ ੧੬੪੬ ਈਸਵੀ ਵਿੱਚ ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਸਿੱਖ ਬਣਿਆ ਅਤੇ ਉਹਨਾ ਨੇ ਸੰਗਤ ਦਾ ਨਾਉਂ ਭਾਈ ਫੇਰੂ ਰੱਖਿਆ। ਪਿੰਡ ਅੰਬਮਾੜੀ ਲੰਮੇ ਦੇਸ ਵਿੱਚ ਮੀਂਏ ਕੇ ਮੋੜ ਦੇ ਪਰਗਨਾ ਵਿੱਚ ਤਹਿਸੀਲ ਚੂਨੀਆ, ਲਾਹੌਰ ਜਿਲ੍ਹਾ ਵਿੱਚ ਹੈ। ਭਾਈ ਸੰਗਤ ਛੋਟੀ ਉਮਰ ਤੋਂ ਹੀ ਫੇਰੀ ਲਾ ਕੇ ਸਾਮਾਨ ਵੇਚਿਆ ਕਰਦਾ ਸੀ। ਜਦੋਂ ਉਸ ਕੋਲ ਕੁਝ ਗੁੰਜਾਇਸ਼ ਹੋਈ ਤਾਂ ਉਹ ਗੁਰੂ ਜੀ ਦੀ ਸੋਭਾ ਸੁਣਕੇ ਕੀਰਤਪੁਰ ਚਲਾ ਗਿਆ। ਕੀਰਤਪੁਰ ਵਿੱਚ ਭਾਈ ਭਗਤੂ ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਖੇਤਾਂ ਵਿੱਚ ਵਾਢੀ ਕਰਵਾ ਰਹੇ ਸਨ ਤਾਂ ਭਾਈ ਸੰਗਤ ਆਪਣੇ ਘਿਉ ਦੇ ਪੀਪੇ ਲੱਦੀ ਜਾ ਰਿਹਾ ਸੀ। ਜਦੋਂ ਭਾਈ ਭਗਤੂ ਕਾਮਿਆਂ ਨੂੰ ਪਰਸ਼ਾਦੇ ਛਕਾ ਰਹੇ ਸਨ ਤਾਂ ਉਨ੍ਹਾਂ ਕਿਹਾ, "ਭਾਈ ਸਾਹਿਬ, ਸਾਡੀ ਮਿਹਨਤ ਵੱਲ ਵੇਖੋ, ਘਿਉ ਵੀ ਪਾ ਦਿਆ ਕਰੋ।" ਭਾਈ ਭਗਤੂ ਨੇ ਫੇਰੀ ਲਾਉਣ ਜਾ ਰਹੇ ਭਾਈ ਸੰਗਤ ਤੋਂ ਇਕ-ਇਕ ਪਲੀ ਘਿਉ ਦੀ ਕਾਮਿਆਂ ਦੇ ਪ੍ਰਸ਼ਾਦਿਆਂ ਤੇ ਪੁਆਈ ਤੇ ਇਹ ਵੀ ਆਖਿਆ ਕਿ "ਦਾਮ ਗੁਰੂ ਕੇ ਖਜ਼ਾਨਿਉ ਲੈ ਜਾਣਾ।" ਅਗਲੇ ਦਿਨ ਭਾਈ ਸੰਗਤ ਜਦ ਫੇਰੀ ਲਾਉਣ ਲਈ ਫਿਰ ਤਿਆਰ ਹੋਏ ਤਾਂ ਵੇਖਿਆ ਕਿ ਕੁੱਪੇ ਵਿੱਚੋਂ ਘਿਉ ਰਤਾ ਵੀ ਘਟਿਆ ਨਹੀਂ ਸੀ।

ਕਾਮਿਆਂ ਨੂੰ ਵਰਤਾਉਣ ਦੇ ਬਾਵਜੂਦ ਪੂਰਾ ਸੀ। ਭਾਈ ਸੰਗਤ ਗੁਰੂ ਜੀ ਦੀ ਅਜ਼ਮਤ ਤੋਂ ਪ੍ਰਭਾਵਿਤ ਹੋਇਆ ਤੇ ਉਹ ਭਾਈ ਭਗਤੂ ਕੋਲ ਜਾ ਕੇ ਕਹਿਣ ਲੱਗਾ ਕਿ "ਮੈਨੂੰ ਬਰਕਤਾਂ ਦੇ ਦਾਤੇ ਪਾਸ ਲੈ ਚੱਲੋ।" ਜਦੋਂ ਉਹ ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਪਾਸ ਗਏ ਤਾਂ ਭਾਈ ਭਗਤੂ ਨੇ ਕਿਹਾ," ਭਾਈ ਸੰਗਤ ਸੇਵਾ ਤਾਂ ਚਿਰਾਂ ਤੋਂ ਕਰ ਰਿਹਾ ਹੈ ਪਰ ਹੁਣ ਸ਼ਰਧਾ ਧਾਰ ਕੇ ਤੁਹਾਡੇ ਦਰਸ਼ਨਾਂ ਨੂੰ ਆਇਆ ਹੈ।" ਗੁਰੂ ਮਹਾਰਾਜ ਨੇ ਕਿਹਾ ਕਿ ਇਹ ਸ਼ਰਧਾ ਦੀ ਦਾਤ ਤੁਹਾਨੂੰ ਫੇਰੀ ਲਾਉਂਦਿਆਂ ਹੀ ਮਿਲੀ ਹੈ, ਇਸ ਲਈ ਤੁਹਾਡਾ ਨਾਮ ਫੇਰੂ ਹੋਇਆ। ਭਾਈ ਫੇਰੂ ਲਹਿੰਦੇ ਖੇਤਰ ਵਿੱਚ ਲੰਮਾ ਸਮਾਂ ਸਿੱਖੀ ਦੀ ਸੇਵਾ ਕਰਦੇ ਹੋਏ ੧੭੦੬ ਈ. ਨੂੰ ਗੁਰਪੁਰੀ ਚਲਾਣਾ ਕਰ ਗਏ।

**ਧੂਣੇ (ਧੂੰਏਂ):-** ਬਾਬਾ ਸ਼੍ਰੀ ਚੰਦ ਦੇ ਪਹਿਲੇ ਚੇਲੇ ਸ਼੍ਰੀ ਗੁਰੂ ਹਰਿ ਰਾਇ ਸਾਹਿਬ ਦੇ ਪਿਤਾ ਬਾਬਾ ਗੁਰਦਿੱਤਾ ਜੀ ਸਨ। ਉਨ੍ਹਾਂ ਦੇ ਚਾਰ ਚੇਲੇ ਸਨ: (੧) ਬਾਲੂ ਹਸਨਾ (੨) ਅਲਮਸਤ (੩) ਫੂਲਸ਼ਾਹ (੪) ਗੋਂਦਾ। ਇਹਨਾਂ ਦੇ ਨਾਮ ਨਾਲ ਹੀ "ਧੂੰਇਆਂ" ਦੀ ਪ੍ਰਸਿੱਧੀ ਹੋਈ। ਚਾਰ ਧੂੰਇਆਂ ਤੇ ਛੇ ਬਖਸ਼ਿਸ਼ਾਂ ਨੂੰ ਮਿਲਾਕੇ ਦਸ ਨਾਮੀ ਉਦਾਸੀ ਸਾਧੂ ਕਹੇ ਜਾਂਦੇ ਹਨ। ਛੇ ਬਖਸ਼ਿਸ਼ਾਂ ਨਾਲ ਚਾਰ "ਧੂੰਇਆਂ" ਵਾਲੇ ਮਹਾਂ ਪੁਰਖਾਂ ਨੇ ਸ਼੍ਰੀ ਗੁਰੂ ਹਰਿ ਰਾਇ ਸਾਹਿਬ ਸਮੇਂ ਵੀ ਸਿੱਖੀ ਦੇ ਪਰਚਾਰ 'ਚ ਵੱਡਾ ਯੋਗਦਾਨ ਪਾਇਆ ਸੀ, ਇਹਨਾ ਦਾ ਵਰਣਨ ਇਸ ਪ੍ਰਕਾਰ ਹੈ:

**੧. ਅਲਮਸਤ:-** ਇਹ ਬਾਬਾ ਸ਼੍ਰੀ ਚੰਦ ਦਾ ਚੇਲਾ ਸੀ। ਉਹ ਕੰਬਲੀਆ ਅਤੇ ਗੋਦੜੀਆ ਕਰਕੇ ਜਾਣਿਆ ਜਾਂਦਾ ਹੈ। ਇਸ ਦਾ ਜਨਮ ਕਸ਼ਮੀਰ ਦੇ ਗੌੜ ਬ੍ਰਾਹਮਣ ਪਰਿਵਾਰ ਵਿਚ ੨੯ ਅਗਸਤ ੧੫੫੩ ਈ. ਨੂੰ ਹੋਇਆ। ਉਹ ਆਮ ਕਰਕੇ ਕੰਬਲ ਹੀ ਰੱਖਦਾ ਸੀ, ਜਿਸ ਕਰਕੇ ਉਸਨੂੰ 'ਕੰਬਲੀਆ' ਵੀ ਕਿਹਾ ਗਿਆ। ਉਹ ਘਰ ਬਾਰ ਛੱਡਕੇ ਪਹਿਲਾਂ ਬਾਬਾ ਸ਼੍ਰੀ ਚੰਦ ਕੋਲ ਡੇਰਾ ਬਾਬਾ ਨਾਨਕ ਆਇਆ ਤੇ ਬੱਕਰੀਆਂ ਚਾਰਕੇ ਬਾਬਾ ਨਾਨਕ ਦੇ ਦੇਹੁਰੇ ਦੀ ਸੇਵਾ ਕਰਦਾ ਰਿਹਾ। ਬਾਬਾ ਸ਼੍ਰੀ ਚੰਦ ਦੇ ਚਲਾਣੇ ਪਿਛੋਂ ਉਸਨੂੰ ਬਾਬਾ ਗੁਰਦਿੱਤਾ ਨੇ ਭਾਰਤ ਦੇ ਪੂਰਬੀ ਪ੍ਰਾਂਤਾਂ ਵਿਚ ਗੁਰੂ ਨਾਨਕ ਦਾ ਸੰਦੇਸ਼ ਤੇ ਉਪਦੇਸ਼ ਦੇਣ ਲਈ ਭੇਜਿਆ। ਪਹਿਲਾਂ ਉਹ ਪੁਰੀ (ਉੜੀਸਾ) ਗਿਆ ਤੇ ੧੬੩੩ ਈ. ਵਿਚ ਨਾਨਕਮਤਾ ਪਹੁੰਚਿਆ (ਜੋ ਪਹਿਲਾਂ ਗੋਰਖਮਤਾ ਕਰਕੇ ਪ੍ਰਸਿੱਧ ਸੀ) ਤੇ ਯੋਗੀਆਂ ਨੂੰ ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਦੀ ਸਹਾਇਤਾ ਨਾਲ ਨਾਨਕਮਤੇ ਦੇ ਧਰਮ ਅਸਥਾਨ ਤੋਂ ਭਜਾਇਆ। ਭਾਈ ਅਲਮਸਤ ਉਸ ਤੋਂ ਪਿੱਛੋਂ ਨਾਨਕਮਤੇ ਹੀ ਰਿਹਾ, ਜਿੱਥੇ ਉਸਦਾ ੧੬੪੩ ਈ. ਵਿਚ ਚਲਾਣਾ ਹੋ ਗਿਆ। ਬਾਬਾ ਅਲਮਸਤ ਦੇ ਅੱਠ ਚੇਲੇ ਸਨ। ਉਹਨਾਂ ਨੇ ਸ਼੍ਰੀ ਗੁਰੂ ਹਰਿ ਰਾਇ ਸਮੇਂ ਸਭ ਸਥਾਨਾਂ ਤੇ ਸਿੱਖ ਧਰਮ ਅਸਥਾਨ ਕਾਇਮ ਕੀਤੇ, ਜਿਹੜੇ ਥਾਵਾਂ ਦੀ ਗੁਰੂ ਨਾਨਕ ਦੇਵ ਜੀ ਨੇ ਪਹਿਲੀ ਉਦਾਸੀ ਸਮੇਂ ਯਾਤਰਾ ਕੀਤੀ ਸੀ।

**੨. ਬਾਲੂ ਹਸਨਾ:-** ਇਹ ਅਲਮਸਤ ਦਾ ਛੋਟਾ ਭਾਈ ਸੀ। ਇਸਦਾ ਜਨਮ ਵੀ ੧੩ ਨਵੰਬਰ ੧੫੬੪ ਈਸਵੀ ਨੂੰ ਕਸ਼ਮੀਰ ਵਿਚ ਹੀ ਹੋਇਆ। ਉਹ ੧੬੦੪ ਈ. ਵਿਚ ਅੰਮ੍ਰਿਤਸਰ ਆਇਆ। ਉਸਨੇ ਪਹਿਲਾਂ ਸ਼੍ਰੀ ਗੁਰੂ ਅਰਜਨ ਦੇਵ ਜੀ ਤੋਂ ਸਿੱਖਿਆ ਪ੍ਰਾਪਤ ਕੀਤੀ। ਉਹ ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਦੇ ਸਦਾ ਹੀ ਨਾਲ ਰਹਿੰਦਾ ਤੇ ਉਹ ਸਦਾ ਹੱਸਦਾ ਰਹਿੰਦਾ ਸੀ। ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਉਸਦਾ ਨਾਮ ਇਸ ਕਰਕੇ ਹੀ "ਬਾਲੂ ਹੱਸਨਾ" ਰੱਖਿਆ। ਗੁਰੂ ਜੀ ਦੇ ਕਹਿਣ ਤੇ ਉਹ ਬਾਬਾ ਗੁਰਦਿੱਤਾ ਦਾ ਚੇਲਾ ਬਣਿਆ। ਬਾਬਾ ਗੁਰਦਿੱਤਾ ਨੇ ਉਸਨੂੰ ਸਿੱਖੀ ਦਾ ਪਰਚਾਰ ਕਰਨ ਲਈ ਪੋਠੋਹਾਰ ਦੇ ਇਲਾਕੇ ਵਿਚ ਨਿਯੁਕਤ ਕੀਤਾ। ਉਸਦਾ ਅਕਾਲ ਚਲਾਣਾ ਸ਼੍ਰੀ ਗੁਰੂ ਹਰਿ ਰਾਇ ਸਾਹਿਬ ਦੇ ਸਮੇਂ ੨ ਦਸੰਬਰ ੧੬੬੦ ਈ. ਨੂੰ ਪਿਸ਼ਾਵਰ ਵਿਖੇ ਹੋਇਆ। ਉਸਦੇ ਚੇਲਿਆਂ ਨੇ ਪੰਜਾਬ, ਸਿੰਧ ਤੇ ਉੱਤਰ ਪੱਛਮੀ ਸੀਮਾ ਪ੍ਰਾਂਤ ਵਿਚ ਸਿੱਖ ਧਰਮ ਦਾ ਪ੍ਰਚਾਰ ਕੀਤਾ।

**੩. ਫੂਲਸ਼ਾਹ:-** ਇਹ ਵੀ ਕਸ਼ਮੀਰੀ ਖੱਤਰੀ ਦਾ ਪੁੱਤਰ ਸੀ ਤੇ ਗੋਇੰਦ ਸ਼ਾਹ ਦਾ ਭਾਈ ਸੀ। ਇਸਦਾ ਜਨਮ ੧੫੬੩ ਈ. (੧੬੨੦ ਬਿਕਰਮੀ) ਵਿਚ ਹੋਇਆ। ਇਹ ੧੬੩੧ ਈ. ਨੂੰ ਬਾਬਾ ਗੁਰਦਿੱਤਾ ਦਾ ਚੇਲਾ ਬਣਿਆ। ਇਹ ਬੜਾ ਕਰਨੀ ਵਾਲਾ ਸੰਤ ਹੋਇਆ ਹੈ। ਇਹ ਉਦਾਸੀ ਸਾਧੂਆਂ ਦੇ ਇਕ ਧੂੰਏਂ ਦਾ ਮੁਖੀ ਬਣਿਆ। ਇਸਦਾ ਚਲਾਣਾ ਬਹਾਦਰਪੁਰ (ਜ਼ਿਲਾ ਹੁਸ਼ਿਆਰਪੁਰ) ਵਿਚ ੧੬੭੩ ਈ. (੧੭੩੦ ਬਿਕਰਮੀ) ਨੂੰ ਹੋਇਆ।

**੪. ਗੋਇੰਦ:-** ਇਹ ਭਾਈ ਫੂਲਸ਼ਾਹ ਦਾ ਛੋਟਾ ਭਰਾ ਸੀ। ਇਸਦਾ ਜਨਮ ਕਸ਼ਮੀਰ ਵਿਚ ਸ੍ਰੀਨਗਰ ਵਿਖੇ ੨੭ ਜੂਨ, ੧੫੬੯ ਈ. (੧੬੨੬ ਬਿ.) ਨੂੰ ਹੋਇਆ। ਇਹ ਵੀ ੧੬੩੧ ਈ. ਨੂੰ ਬਾਬਾ ਗੁਰਦਿੱਤਾ ਦਾ ਚੇਲਾ ਬਣਿਆ। ਬਾਬਾ ਗੁਰਦਿੱਤਾ ਜੀ ਨੇ ਇਸਨੂੰ ਉਦਾਸੀਆਂ ਦੇ ਇਕ 'ਧੂੰਏਂ' ਦਾ ਮੁਖੀ ਥਾਪਿਆ। ਇਸਦਾ ਅਕਾਲ ਚਲਾਣਾ ੧੫ ਸਤੰਬਰ, ੧੬੪੯ ਈ. (੧੭੦੩ ਬਿਕਰਮੀ) ਨੂੰ ਫਿਲੌਰ ਵਿਚ ਹੋਇਆ।

ਇਹਨ੍ਹਾਂ ਚਾਰ "ਧੂੰਇਆਂ" ਤੇ "ਬਖਸ਼ਿਸ਼ਾਂ" ਦੇ ਵਰੋਸਾਏ ਹੋਏ ਮਹਾਂ ਪੁਰਖਾਂ ਨੇ ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਸਮੇਂ ਸਿੱਖੀ ਦਾ ਪੰਜਾਬ, ਦਿੱਲੀ, ਪੂਰਬੀ ਭਾਰਤ, ਕਾਬਲ, ਸਿੰਧ ਆਦਿ ਵਿੱਚ ਬਹੁਤ ਪਰਚਾਰ ਕੀਤਾ।[੧੭] ਇਸ ਤੋ ਇਲਾਵਾ ਹੋਰ ਪ੍ਰਮੁੱਖ ਸ਼ਖਸੀਅਤਾ ਵੀ ਸਨ ਜਿਹਨਾ ਦਾ ਗੁਰੂ ਘਰ ਨਾਲ ਬਹੁਤ ਹੀ ਸਨੇਹ ਰਿਹਾ ਤੇ ਇਹਨਾ ਸਿੱਖ ਧਰਮ ਦੇ ਵਿਕਾਸ ਵਿਚ ਵੱਡਾ ਯੋਗਦਾਨ ਪਾਇਆ। ਉਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

**ਭਾਈ ਗੋਂਦਾ:-** ਗੁਰੂ ਹਰਿ ਰਾਇ ਜੀ ਦੇ ਸਮੇਂ ਇਕ ਸਿਦਕੀ ਸਿੱਖ ਜਿਸ ਨੂੰ ਗੁਰੂ ਜੀ ਨੇ ਕਾਬੁਲ ਵਿੱਚ ਸਿੱਖੀ ਦਾ ਪ੍ਰਚਾਰ ਕਰਨ ਲਈ ਭੇਜਿਆ ਸੀ ਇਸ ਨੇ ਉੱਥੇ ਇਕ ਧਰਮਸ਼ਾਲਾ ਸਥਾਪਿਤ ਕੀਤੀ। ਸਿੱਖ ਇਤਿਹਾਸ ਅਨੁਸਾਰ ਇਕ ਵਾਰ ਕਾਬੁਲ

ਵਿਚ ਬੈਠਿਆਂ ਗੁਰੂ ਜੀ ਦੇ ਚਰਨਾਂ ਵਿੱਚ ਚਿਤ ਜੋੜਦੇ ਹੋਏ ਇਹ ਸਮਾਧੀ ਦੀ ਅਵੱਸਥਾ ਵਿੱਚ ਚਲੇ ਗਏ। ਇਧਰ ਕੀਰਤਪੁਰ ਵਿਚ ਗੁਰੂ ਜੀ ਆਪਣੇ ਸਿੱਖ ਦੀ ਸਮਾਧੀ ਦਾ ਧਿਆਨ ਕਰਦੇ ਹੋਏ ਸੰਗਤ ਵਿੱਚ ਸਥਿਰ ਬੈਠੇ ਰਹੇ, ਭਾਵੇਂ ਲੰਗਰ ਲਈ ਆਵਾਜ਼ ਵੀ ਪੈ ਗਈ ਸੀ। ਇਸ ਤਰ੍ਹਾਂ ਗੁਰੂ ਜੀ ਨੇ ਆਪਣੇ ਸਿੱਖ ਦੀ ਸਮਾਧੀ ਨੂੰ ਖੰਡਿਤ ਨ ਹੋਣ ਦਿੱਤਾ। ਗੁਰੂ-ਭਗਤੀ ਵਿਚ ਪੂਰੀ ਤਰ੍ਹਾਂ ਮਗਨ ਰਹਿਣ ਕਾਰਣ ਸਿੱਖ-ਜਗਤ ਵਿਚ ਇਹ 'ਭਾਈ ਗੁਰੀਆ' ਕਰਕੇ ਪ੍ਰਸਿੱਧ ਸੀ।

**ਭਾਈ ਰੂਪ ਚੰਦ:-** ਰੂਪ ਚੰਦ ਤੇ ਉਹਦੀ ਘਰ ਵਾਲੀ ਸੂਰਤੀ ੧੬੧੪ ਈ. ਵਿੱਚ ਡਰੋਲੀ ਆਪਣੇ ਨਵ-ਜਨਮੇ ਪੁੱਤਰ ਨੂੰ ਲੈ ਕੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਪਾਸ ਆਏ। ਗੁਰੂ ਸਾਹਿਬ ਨੇ ਬਾਲਕ ਦਾ ਨਾਮ ਰੂਪ ਚੰਦ ਰੱਖਿਆ। ਇਹ ਗੁਰੂ ਸਾਹਿਬ ਦਾ ਅਨਿੰਨ ਸੇਵਕ ਬਣਿਆ। ਉਸਨੂੰ "ਭਾਈ" ਦੀ ਪਦਵੀ ਦਿੱਤੀ ਗਈ ਤੇ ੧੬੩੧ ਈ. ਵਿਚ ਉਸਦੇ ਨਾਮ ਤੇ ਭਾਈ ਰੂਪਾ ਨਗਰ ਆਬਾਦ ਕੀਤਾ। ਉਸ ਸਮੇਂ ਭਾਈ ਰੂਪ ਚੰਦ ਨੂੰ ਇਕ ਖੰਡਾ ਤੇ ਲੰਗਰ ਵਰਤਾਉਣ ਲਈ ਇਕ ਕੜਛਾ ਵੀ ਪ੍ਰਦਾਨ ਕੀਤਾ ਗਿਆ। ਜਦੋਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਗੁਰਗੱਦੀ ਤੇ ਬਿਰਾਜੇ ਤਾਂ ਮਾਲਵੇ ਵਿਚ ਗੁਰੂ ਜੀ ਦੇ ਅਨਿੰਨ ਸ਼ਰਧਾਲੂਆਂ ਵਿਚੋਂ ਭਾਈ ਰੂਪ ਚੰਦ ਮੁਖੀ ਸਨ। ਉਹ ਗੁਰੂ ਘਰ ਦੇ ਇਤਨੇ ਸ਼ਰਧਾਲੂ ਸਨ ਕਿ ਇਕ ਵਾਰ ਉਹ ਆਪਣੇ ਸਾਥੀ ਨਾਲ ਲੱਕੜੀਆਂ ਕੱਟਣ ਗਏ। ਦੁਪਹਿਰੇ ਪਿਆਸ ਲੱਗੀ, ਪਾਣੀ ਪੀਣ ਲੱਗੇ ਤਾਂ ਪਾਣੀ ਬਹੁਤ ਠੰਢਾ ਸੀ। ਉਹ ਗੁਰੂ ਜੀ ਦਾ ਧਿਆਨ ਕਰਕੇ ਬੈਠ ਗਏ। ਗੁਰੂ ਜੀ ਪ੍ਰੇਮ ਦੇ ਖਿੱਚੇ ਆਏ। ਗੁਰੂ ਜੀ ਪਾਣੀ ਪੀ ਕੇ ਬੜੇ ਨਿਹਾਲ ਹੋਏ। ਉਹਨਾਂ ਨੂੰ ਵਰ ਦਿੱਤਾ ਕਿ ਉਹ ਹੁਣ ਆਪਣੇ ਘਰ ਜਾਕੇ ਨਾਮ ਜਪਣ ਤੇ ਜਪਾਉਣ। ਗੁਰੂੰ ਜੀ ਦੀ ਖੁਸ਼ੀ ਦਾ ਫਲ ਇਹ ਹੋਇਆ ਕਿ ਉਹ ਮਾਲਵੇ ਵਿਚ ਸਿੱਖੀ ਦੇ ਪ੍ਰਚਾਰਕ ਬਣੇ।[੧੯]

**ਫੂਲ ਤੇ ਸੰਦਲੀ ਨੂੰ ਵਰ:-** ਗੁਰੂ ਜੀ ਮੇਹਰਾਜ ਖੇਤਰ ਵਿੱਚ ੩ ਮਹੀਨੇ ੨੧ ਦਿਨ ਰਹੇ। ਇਕ ਦਿਨ ਕਾਲਾ ਆਪਣੇ ਦੋਹਾਂ ਭਤੀਜਿਆਂ, ਸੰਦਲੀ ਤੇ ਫੂਲ (ਰੂਪਚੰਦ ਦੇ ਪੁੱਤਰਾਂ) ਨੂੰ ਲੈ ਕੇ ਆਇਆ। ਫੂਲ ਆਪਣਾ ਢਿੱਡ ਵਜਾ ਰਿਹਾ ਸੀ। ਗੁਰੂ ਜੀ ਨੇ ਕਾਲੇ ਤੋਂ ਇਸ ਦਾ ਕਾਰਨ ਪੁੱਛਿਆ ਤਾਂ ਕਾਲੇ ਨੇ ਉੱਤਰ ਦਿੱਤਾ "ਦਾਤਾ ਜੀ, ਇਹ ਭੁੱਖੇ ਹਨ"। ਗੁਰੂ ਜੀ ਨੇ ਕਿਹਾ, "ਇਹ ਭੁੱਖੇ ਨਹੀਂ ਹਨ। ਇਹਨਾਂ ਪਿੱਛੇ ਹੋਰ ਬੜੇ ਰੱਜ ਖਾਣਗੇ। ਇਹਨਾਂ ਦੇ ਘੋੜੇ ਜਮਨਾ ਦਰਿਆ ਤਕ ਫਿਰਨਗੇ।"

ਜਦੋਂ ਕਾਲਾ ਘਰ ਗਿਆ ਤੇ ਆਪਣੀ ਘਰ ਵਾਲੀ ਨੂੰ ਗੁਰੂ ਜੀ ਦੇ 'ਵਰ' ਦੀ ਗੱਲ ਸੁਣਾਈ ਤਾਂ ਉਸਨੂੰ ਬਹੁਤ ਈਰਖਾ ਹੋਈ। ਉਸਨੇ ਅਗਲੇ ਦਿਨ ਆਪਣੇ ਪੁੱਤਰਾਂ ਨੂੰ ਗੁਰੂ ਜੀ ਪਾਸ ਲੈ ਜਾਣ ਲਈ ਕਾਲੇ ਨੂੰ ਮਜਬੂਰ ਕਰ ਦਿੱਤਾ। ਉਹਦੇ ਪੁੱਤਰਾਂ ਨੇ ਉਂਞ ਹੀ ਢਿੱਡ ਵਜਾਏ ਜਿਵੇਂ ਫੂਲ ਨੇ ਕੀਤਾ ਸੀ। ਗੁਰੂ ਜੀ ਨੇ ਕਿਹਾ, "ਰਾਜ ਤਾਂ ਉਨ੍ਹਾਂ ਦਾ ਹੀ ਰਹੇਗਾ, ਪ੍ਰੰਤੂ ਇਹ ਵੀ ਕਿਸੇ ਦਾ ਮਾਮਲਾ ਨਹੀਂ ਭਰਨਗੇ।" ਨਥਾਣਾ ਲਾਗੇ ੨੨ ਪਿੰਡਾਂ ਨੂੰ

ਫੂਲ ਸੰਦਲੀ ਦੀ ਮਾਤਾ ਦਾ ਨਾਮ – ਮਾਤਾ ਅਬੀਸੀ (ਮਹਾਨ ਕੋਸ਼-818 ਪੰਨਾ ਨਾਲ = ਫੂਲ)



ਗੋਤ – ਬਰਾੜ ਸੀ.

"ਬਾਹੀਆ" ਕਿਹਾ ਜਾਂਦਾ ਹੈ। ਇਹ ਕਾਲੇ ਦੀ ਔਲਾਦ ਕੋਲ ਰਿਹਾ ਤੇ ਉਹਨਾਂ ਨੂੰ ਕਦੇ ਮਾਮਲਾ ਨ ਭਰਨਾ ਪਿਆ। ਫੂਲ ਨੂੰ ਤੇ ਕਾਲੇ ਦੀ ਸੰਤਾਨ ਨੂੰ ਇਹ ਵਰ ਦੇ ਕੇ ਗੁਰੂ ਜੀ ਮਾਲਵੇ ਦੀ ਧੁਨੀ ਸੰਗਰੂਰ, ਸੁਨਾਮ, ਸਮਾਣਾ ਤੇ ਪੂਹਲਾ ਚੀਕਾ ਹੁੰਦੇ ਹੋਏ ਪਹੋਆ ਤਕ ਗਏ।

**ਭਾਈ ਭਗਤੂ ਅਤੇ ਉਸਦੇ ਪੁੱਤਰ ਜਿਉਣਾ ਤੇ ਗੌਰਾ:-** ਗੁਰੂ ਰਾਮਦਾਸ ਜੀ ਦੇ ਅਸ਼ੀਰਵਾਦ ਤੋਂ ਭਾਈ ਅਦਮ ਦੇ ਘਰ ਭਗਤੂ ਦਾ ਜਨਮ ਹੋਇਆ। ਇਹ ਸ਼੍ਰੀ ਗੁਰੂ ਅਰਜਨ ਦੇਵ ਜੀ ਦਾ ਸਿਰਮੌਰ ਸਿੱਖ ਸੀ। ਅੰਮ੍ਰਿਤਸਰ ਬਣਨ ਸਮੇਂ ਇਸਨੇ ਵੱਡੀ ਸੇਵਾ ਕੀਤੀ ਸੀ। ਗੁਰੂ ਅਰਜਨ ਦੇਵ ਜੀ ਦੇ ਸਮੇਂ ਮਾਲਵੇ ਵਿੱਚ ਚਾਰ ਮਸੰਦ ਜੋ ਬਹੁਤ ਉੱਘੇ ਸਨ, ਉਹ ਸਨ ਭਾਈ ਬਹਿਲੋ, ਭੂੰਦੜ, ਪੰਜਾਬਾ ਤੇ ਭਗਤੂ। ਭਾਈ ਭਗਤੂ ਨੇ ਗੁਰੂ ਘਰ ਦੀ ਬੜੀ ਸੇਵਾ ਕੀਤੀ। ਉਹ ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਸਮੇਂ ਤੱਕ ਰਿਹਾ। ਇਸਦੀ ਇਸਤ੍ਰੀ ਦਾ ਗੁਰੂ ਹਰਿ ਰਾਇ ਸਮੇਂ ਚਲਾਣਾ ਹੋ ਗਿਆ ਸੀ। ਇਸਦੇ ਪੁੱਤਰ ਜਵਾਨ ਸਨ। ਗੁਰੂ ਹਰਿ ਰਾਇ ਜੀ ਨੇ ਇਕ ਵਾਰ ਹਾਸੇ ਨਾਲ ਕਿਹਾ, " ਭਾਈ ਭਗਤੂ, ਵਿਆਹ ਕਰਾ ਲੈ।" ਜਦੋਂ ਵੀ ਦੀਵਾਲੀ, ਵੈਸਾਖੀ ਭਗਤੂ ਦਸਵੰਧ ਤੇ ਕਾਰ ਭੇਟਾ ਲੈ ਕੇ ਆਉਂਦਾ ਤੇ ਗੁਰੂ ਜੀ ਉਸਨੂੰ ਪੁੱਛਦੇ. 'ਵਿਆਹ ਕਰਾ ਆਏ ਹੋ ਕਿ ਨਹੀਂ।' ੧੬੫੧ ਈ. ਵਿਚ ਗੁਰੂ ਜੀ ਕਰਤਾਰਪੁਰ ਠਹਿਰੇ ਸਨ। ਭਾਈ ਭਗਤੂ ਨਾਲ ਹੀ ਸੀ, ਸਿਹਤ ਬਹੁਤ ਢਿੱਲੀ ਸੀ। ਗੁਰੂ ਜੀ ਨੇ ਆਖਿਆ, 'ਅਜਿਹੇ ਸਮੇਂ ਸੇਵਾ ਲਈ ਧਰਮ ਪਤਨੀ ਬਹੁਤ ਸਹਾਇਕ ਹੁੰਦੀ ਹੈ।' ਆਪ ਜੀ ਨੇ ਇਹ ਵਚਨ ਸੁਣਿਆ ਤੇ ਉਥੋਂ ਚਲ ਪਿਆ। ਮੈਕਾਲਿਫ ਲਿਖਦਾ ਹੈ ਕਿ ਭਾਈ ਭਗਤੂ ਕਾਫੀ ਬੁੱਢਾ ਹੋ ਗਿਆ ਸੀ ਤੇ ਉਸਦੇ ਹੱਥ ਕੰਬ ਰਹੇ ਸਨ ਤਾਂ ਗੁਰੂ ਜੀ ਨੇ ਕਿਹਾ ਸੀ ਕਿ ਉਹ ਕਦੋਂ ਵਿਆਹ ਕਰਨ (ਭਾਵ ਮੌਤ ਲਾੜੀ ਦੇ ਲੜ ਲੱਗਣ) ਜਾ ਰਿਹਾ ਹੈ। ਭਗਤੂ ਨੇ ਗੁਰੂ ਜੀ ਦਾ ਭਾਵ ਨ ਸਮਝਿਆ ਤੇ ਘਰ ਮੁੜਦੇ ਸਮੇਂ ਸੋਚਣ ਲੱਗਾ ਕਿ ਗੁਰੂ ਜੀ ਦਾ ਕਿਹਾ ਖਾਲੀ ਨਹੀਂ ਹੋ ਸਕਦਾ। ਉਸਨੇ ਵਿਆਹ ਕਰਾਕੇ ਗੁਰੂ ਦੇ ਵਾਕ ਨੂੰ ਸੱਚੇ ਕਰਨ ਦਾ ਮਨ ਬਣਾ ਲਿਆ। ਗੁਰੂ ਜੀ ਨੇ ਗੌਰੇ ਤੇ ਜਿਊਣੇ ਦੀ ਬਹਾਦਰੀ ਤੇ ਨਿਸ਼ਚਾ ਕਰਕੇ ਉਹਨਾ ਨੂੰ ਸਿੱਖੀ ਪ੍ਰਚਾਰ ਵੱਲ ਤੋਰਿਆ।[੧੯]

ਗੁਰੂ ਜੀ ਨੇ ਆਪਣਾ ਅੰਤ ਸਮਾਂ ਨੇੜੇ ਆਉਂਦਾ ਵੇਖ ਕੇ ਉੱਤਰਾਧਿਕਾਰੀ ਨਿਯੁਕਤ ਕਰਨ ਬਾਰੇ ਸੋਚ-ਵਿਚਾਰ ਕੀਤੀ। ਉਹ ਸਦਾ ਮਹਿਸੂਸ ਕਰਦੇ ਸਨ ਕਿ ਰਾਮ ਰਾਇ ਜੋ ਗੁਰਗੱਦੀ ਲਈ ਕੋਸ਼ਿਸ਼ ਕਰ ਰਿਹਾ ਹੈ ਤੇ ਸਾਜ਼ਿਸ਼ਾਂ ਕਰਦਾ ਰਿਹਾ ਹੈ, ਗੁਰਗੱਦੀ ਦੇ ਯੋਗ ਨਹੀਂ। ਇਸ ਦਾ ਹੱਕਦਾਰ ਕੋਈ ਧਰਮੀ ਵਿਅਕਤੀ ਹੈ। ਉਹਨਾਂ ਨੂੰ ਕਬੀਰ ਦੇ ਸ਼ਬਦ ਵਿਚਲਾ ਵਿਵੇਕ ਯਾਦ ਆਇਆ:

ਇਹਨ੍ਹਾਂ ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ॥
ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ॥੧੩੮॥

(ਸਲੋਕ ਭਗਤ ਕਬੀਰ ਜੀਉ ਕੇ, ਆਦਿ ਗ੍ਰੰਥ ਪੰ: ੧੩੭੧)

ਇਹ ਮਨ 'ਚ ਧਾਰ ਕੇ ਉਹਨਾਂ ਨੇ ਗੁਰਸਿੱਖਾਂ ਦੀ ਸਭਾ ਬੁਲਾਈ ਜਿਸ ਵਿਚ ਪਹਿਲੇਂ ਗੁਰੂ ਸਹਿਬਾਨ ਦੇ ਵੰਸ਼ਜ ਵੀ ਆਏ। ਉਸ ਮੌਕੇ ਬੜਾ ਸ਼ਾਨਦਾਰ ਲੰਗਰ ਤਿਆਰ ਕੀਤਾ ਗਿਆ, ਬੜੀਆਂ ਖੁਸ਼ੀਆਂ ਮਨਾਈਆਂ ਗਈਆਂ, ਭੱਟਾਂ ਨੇ ਸ਼ਬਦ ਗਾਏ, ਤੇ ਰੱਬਾਬੀਆਂ ਨੇ ਸੰਗੀਤ ਦੀ ਛਹਿਬਰ ਲਾਈ। ਗੁਰੂ ਜੀ ਨੇ ਆਪਣੇ ਦੂਸਰੇ ਬੇਟੇ ਹਰਿਕ੍ਰਿਸ਼ਨ ਨੂੰ ਸੰਗਤ ਦੇ ਵਿਚਕਾਰ ਆਸਣ ਤੇ ਬਿਠਾਇਆ। ਫਿਰ ਉਸ ਅੱਗੇ ਨਾਰੀਅਲ ਤੇ ਪੰਜ ਪੈਸੇ ਰੱਖੇ, ਉਸ ਦੀਆਂ ਤਿੰਨ ਪ੍ਰਦੱਖਣਾਂ ਕੀਤੀਆਂ, ਮੱਥੇ ਤੇ ਟਿੱਕਾ ਲਗਾਇਆ। ਫਿਰ ਸਾਰੀ ਸੰਗਤ ਨੇ ਉੱਠ ਕੇ ਬਾਲ ਗੁਰੂ ਨੂੰ ਨਮਸਕਾਰ ਕੀਤੀ। ਗੁਰੂ ਹਰਿ ਰਾਇ ਨੇ ਫਿਰ ਸਿੱਖਾਂ ਨੂੰ ਹਦਾਇਤ ਕੀਤੀ ਕਿ "ਹਰਿਕ੍ਰਿਸ਼ਨ ਨੂੰ ਉਹਨਾ ਦਾ ਰੂਪ ਹੀ ਸਮਝਣ, ਉਸ ਵਿਚ ਸ਼ਰਧਾ ਰੱਖਣ, ਉਹਨਾਂ ਨੂੰ ਮੁਕਤੀ ਪ੍ਰਾਪਤ ਹੋਵੇਗੀ।" ਇਸ ਤਰ੍ਹਾਂ ਹਰਿ ਕ੍ਰਿਸ਼ਨ ਨੂੰ ਗੱਦੀ ਤੇ ਬਿਰਾਜਮਾਨ ਕਰਨ ਦੀ ਰਸਮ ਸੰਪੂਰਨ ਹੋਈ। ਗੁਰੂ ਹਰਿ ਰਾਇ ਦੈਵੀ ਅਨੰਦ ਵਿਚ ਅੱਖਾਂ ਬੰਦ ਕਰਕੇ ਅੰਤਿਮ ਦਰਗਾਹ ਲਈ ਕਾਰਤਿਕ ਵਦੀ ਨੌ ਸੰਮਤ ੧੭੧੮ (ਈਸਵੀ ੧੬੬੧) ਨੂੰ ਪਧਾਰ ਗਏ।[੨੦] ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ੩੧ ਸਾਲ ਦੀ ਆਯੂ ਵਿੱਚ ਜੋਤੀ ਜੋਤ ਸਮਾ ਗਏ। ਆਪ ਜੀ ਨੇ ਸਤਾਰ੍ਹਾਂ ਸਾਲ ਗੁਰ-ਗੱਦੀ ਦੀ ਜਿੰਮੇਵਾਰੀ ਨੂੰ ਸੰਭਾਲੀ ਰੱਖਿਆ ਤੇ ਸਿੱਖ ਧਰਮ ਦੀਆਂ ਜੜ੍ਹਾਂ ਨੂੰ ਹੋਰ ਮਜ਼ਬੂਤ ਕੀਤਾ। ਲੰਗਰ ਵਰਤਾਉਣ ਵੇਲੇ ਨਗਾਰਾ, ਖੜ੍ਹੇ ਹੋ ਕੇ ਅਰਦਾਸ ਕਰਨ ਦਾ ਵਿਧਾਨ, ਗੁਰਬਾਣੀ ਦਾ ਅਥਾਹ ਅਦਬ, ਪ੍ਰਚਾਰ ਲਈ ਉਚੇਚੇ ਉੱਦਮ, ਪੰਥਕ ਬੇੜੇ ਨੂੰ ਆਉਣ ਵੇਲੇ ਖ਼ਤਰਿਆਂ ਤੋਂ ਅਗਾਹ ਕਰਨਾ, ਖੁਸ਼ਾਮਦੀਆਂ ਨੂੰ ਦੁਰਕਾਰ ਭਾਵੇਂ ਉਹ ਪੁੱਤਰ ਹੀ ਹੋਵੇਂ, ਆਦਿ ਨੂੰ ਜਾਰੀ ਰੱਖਿਆ।[੨੧]

## ਹਵਾਲੇ ਤੇ ਟਿੱਪਣੀਆਂ


1 ਪ੍ਰਿੰਸੀਪਲ ਤੇਜਾ ਸਿੰਘ ਅਤੇ ਡਾ. ਗੰਡਾ ਸਿੰਘ, (ਅਨੁਵਾਦਕ) ਸਿੱਖ ਇਤਿਹਾਸ (1469-1765) ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998 ਪੰਨਾ 46.

2 ਡਾ. ਹਰਚੰਦ ਸਿੰਘ ਬੇਦੀ, ਸਿਮਰਹੁ ਗੁਰੂ ਹਰਿਰਾਇ, ਖਾਲਸਾ ਕਾਲਜ, ਅੰਮ੍ਰਿਤਸਰ, 2000, ਪੰਨਾ 27

3 ਮੈਕਸ ਆਰਥਰ ਮੈਕਾਲਿਫ, ਸਿੱਖ ਇਤਿਹਾਸ, ਭਾਗ ਤੀਜਾ ਲਾਹੌਰ ਬੁੱਕ ਸ਼ਾਪ, ਲੁਧਿਆਣਾ, 2002,ਪੰਨਾ .243-451

4 ਪ੍ਰਿੰਸੀਪਲ ਸਤਬੀਰ ਸਿੰਘ, ਸਾਡਾ ਇਤਿਹਾਸ, ਭਾਗ ਪਹਿਲਾ, ਨਿਊ ਬੁੱਕ ਕੰਪਨੀ, ਜਲੰਧਰ, 2008. ਪੰਨਾ 309

5 ਗੁਰਚਰਨ ਸਿੰਘ ਔਲਖ, ਸਿਮਰੋ ਸ਼੍ਰੀ ਹਰਿ ਰਾਇ, ਲਾਹੌਰ ਬੁਕ ਸ਼ਾਪ, ਲੁਧਿਆਣਾ, 2004 ਪੰਨਾ 31

6 ਉਹੀ ਪੰਨਾ 39

7 ਪ੍ਰਿੰਸੀਪਲ ਸਤਬੀਰ ਸਿੰਘ, ਸਾਡਾ ਇਤਿਹਾਸ, ਭਾਗ ਪਹਿਲਾ, ਨਿਊ ਬੁੱਕ ਕੰਪਨੀ, ਜਲੰਧਰ, 2008. ਪੰਨਾ 310

8 ਗੁਰਚਰਨ ਸਿੰਘ ਔਲਖ, ਸਿਮਰੋ ਸ਼੍ਰੀ ਹਰਿ ਰਾਇ, ਲਾਹੌਰ ਬੁੱਕ ਸ਼ਾਪ, ਲੁਧਿਆਣਾ, 2004 ਪੰਨਾ 81

9 ਪ੍ਰਿੰਸੀਪਲ ਸਤਬੀਰ ਸਿੰਘ, ਸਾਡਾ ਇਤਿਹਾਸ, ਭਾਗ ਪਹਿਲਾ, ਨਿਊ ਬੁੱਕ ਕੰਪਨੀ, ਜਲੰਧਰ, 2008. ਪੰਨਾ 310

10 ਉਹੀ ਪੰਨਾ 312-13

11 ਗੁਰਚਰਨ ਸਿੰਘ ਔਲਖ, ਸਿਮਰੋ ਸ਼੍ਰੀ ਹਰਿ ਰਾਇ, ਲਾਹੌਰ ਬੁੱਕ ਸ਼ਾਪ, ਲੁਧਿਆਣਾ, 2004 ਪੰਨਾ 83

12 ਕਰਤਾਰ ਸਿੰਘ, ਸਿੱਖ ਇਤਿਹਾਸ, ਭਾਗ-ਪਹਿਲਾ, ਜੀਵਨ ਦੱਸ ਪਾਤਸ਼ਾਹੀਆਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ,1999. ਪੰਨਾ 269

13 ਪ੍ਰਿੰਸੀਪਲ ਸਤਬੀਰ ਸਿੰਘ, ਸਾਡਾ ਇਤਿਹਾਸ, ਭਾਗ ਪਹਿਲਾ, ਨਿਊ ਬੁੱਕ ਕੰਪਨੀ, ਜਲੰਧਰ, 2008. ਪੰਨਾ 316

14 ਖ਼ੁਸ਼ਵੰਤ ਸਿੰਘ, ਸਿੱਖ ਹਿਸਟਰੀ (1469-1988) ਨਵਯੁਗ ਪਬਲੀਕੇਸ਼ਨ, 2003, ਪੰਨਾ 59.

15 ਗੁਰਚਰਨ ਸਿੰਘ ਔਲਖ, ਸਿਮਰੋ ਸ਼੍ਰੀ ਹਰਿ ਰਾਇ, ਲਾਹੌਰ ਬੁੱਕ ਸ਼ਾਪ, ਲੁਧਿਆਣਾ, 2004 ਪੰਨਾ 31.

16 ਉਹੀ ਪੰਨਾ 32-33

17 ਉਹੀ ਪੰਨਾ 59-66

18 ਉਹੀ ਪੰਨਾ 33

19 ਉਹੀ ਪੰਨਾ 35-36

20 ਮੈਕਸ ਆਰਥਰ ਮੈਕਾਲਿਫ, ਸਿੱਖ ਇਤਿਹਾਸ, ਭਾਗ-ਤੀਜਾ, ਲਾਹੌਰ ਬੁੱਕ ਸ਼ਾਪ, ਲੁਧਿਆਣਾ, 2002, ਪੰਨਾ 277

21 ਪ੍ਰਿੰਸੀਪਲ ਸਤਬੀਰ ਸਿੰਘ, ਸਾਡਾ ਇਤਿਹਾਸ, ਭਾਗ ਪਹਿਲਾ, ਨਿਊ ਬੁੱਕ ਕੰਪਨੀ, ਜਲੰਧਰ, 2008. ਪੰਨਾ 317

# ਗੁਰੂ ਹਰਿ ਰਾਇ ਜੀ ਬਾਰੇ ਹੋਰ ਜਾਣਕਾਰੀ

ਡਾ. ਹਰਜਿੰਦਰ ਸਿੰਘ ਦਿਲਗੀਰ

(ਪੁਸਤਕ "ਕੀਰਤਪੁਰ ਸਾਹਿਬ" ਵਿਚੋਂ)

* ਗੁਰੂ ਹਰਿ ਰਾਇ ਸਾਹਿਬ ਨੇ ਮੁਢਲੀ ਵਿੱਦਿਆ ਭਾਈ ਦਰਗਹ ਮੱਲ ਤੋਂ ਹਾਸਿਲ ਕੀਤੀ। ਇਸੇ ਸਮੇਂ ਦੌਰਾਨ ਭਾਈ ਅੜੂ ਰਾਮ ਦਤ (ਪਿਤਾ ਭਾਈ ਕਿਰਪਾ ਰਾਮ ਦਤ) ਵੀ ਕਈ ਵਾਰ ਕੀਰਤਪੁਰ ਸਾਹਿਬ ਆ ਕੇ ਰਿਹਾ ਕਰਦੇ ਸਨ। ਉਹ ਵੀ ਗੁਰੂ ਹਰਿ ਰਾਇ ਸਾਹਿਬ ਨੂੰ ਗ੍ਰੰਥਾਂ ਦਾ ਗਿਆਨ ਦਿਆ ਕਰਦੇ ਸਨ। ਪੁਰੋਹਤ ਜਾਤੀ ਮੱਲ ਵੀ ਆਪ ਜੀ ਦੇ ਉਸਤਾਦਾਂ ਵਿਚੋਂ ਇਕ ਸਨ।

* ਵਿੱਦਿਆ ਦੇ ਨਾਲ-ਨਾਲ ਆਪ ਨੇ ਸ਼ਸਤਰ ਚਲਾਉਣ ਦੀ ਸਿੱਖਿਆ ਵੀ ਹਾਸਿਲ ਕੀਤੀ। ਭਾਈ ਬਿਧੀ ਚੰਦ ਛੀਨਾ ਨੇ ਆਪ ਨੂੰ ਘੋੜ ਸਵਾਰੀ, ਤੀਰ ਅੰਦਾਜ਼ੀ ਤੋਂ ਇਲਾਵਾ ਤਲਵਾਰ ਚਲਾਉਣ ਦਾ ਹੁਨਰ ਵੀ ਸਿਖਾਇਆ। ਤੇਰ੍ਹਾਂ ਸਾਲ ਦੀ ਉਮਰ ਤਕ ਆਪ ਸ਼ਸਤਰ ਅਤੇ ਸ਼ਾਸਤਰ ਦੋਹਾਂ ਦੇ ਮਾਹਿਰ ਹੋ ਚੁੱਕੇ ਸਨ। ਕੀਰਤਪੁਰ ਸਾਹਿਬ ਆਉਣ ਵਾਲੀਆਂ ਸੰਗਤਾਂ ਗੁਰੂ ਹਰਗੋਬਿੰਦ ਸਾਹਿਬ ਦੇ ਨਾਲ-ਨਾਲ (ਗੁਰੂ) ਹਰਿ ਰਾਇ ਸਾਹਿਬ ਦੀ ਵੀ ਸੰਗਤ ਕਰਿਆ ਕਰਦੀਆਂ ਸਨ। ਸਾਰੀ ਸੰਗਤ ਆਪ ਦੀ ਅਜ਼ਮਤ 'ਤੇ ਹੈਰਾਨ ਹੋਇਆ ਕਰਦੀ ਸੀ। ਸਾਰਿਆਂ ਦਾ ਵਿਚਾਰ ਸੀ ਕਿ ਗੁਰ-ਗੱਦੀ ਦੇ ਵਾਰਿਸ ਬਣਨ ਦੀਆਂ ਖ਼ੂਬੀਆਂ ਆਪ ਵਿਚ ਭਰਪੂਰ ਸਨ।

* ਗੁਰੂ ਹਰਿ ਰਾਇ ਸਾਹਿਬ ਨੇ ਇਹ ਸਿੱਖਿਆ ਪੱਲੇ ਬੰਨ੍ਹ ਲਈ ਅਤੇ ਜਦੋਂ ਗੁਰਗੱਦੀ ਸੰਭਾਲੀ ਤਾਂ ਸਾਰੀ ਜ਼ਿੰਦਗੀ ਪੰਥਕ ਲਹਿਰ ਨੂੰ ਜ਼ਬਤ ਅਤੇ ਸੂਝ ਨਾਲ ਚਲਾਇਆ। ਗੁਰੂ ਹਰਿ ਰਾਇ ਸਾਹਿਬ ਅਕਸਰ ਆਖਿਆ ਕਰਦੇ ਸਨ ਕਿ ਫੁੱਲਾਂ ਵਿਚ ਵੀ ਜਾਨ ਹੈ ਤੇ ਇਨ੍ਹਾਂ ਨੂੰ ਤੋੜਨ ਦੀ ਬਜਾਏ ਇਨ੍ਹਾਂ ਦੀ ਖ਼ੂਬਸੂਰਤੀ 'ਚੋਂ ਵਾਹਿਗੁਰੂ ਦੀ ਮਹਾਨ ਬਖ਼ਸ਼ਿਸ਼ ਦਾ ਵਿਸਮਾਦੀ ਅਨੰਦ ਲੈਣਾ ਚਾਹੀਦਾ ਹੈ। ਉਹ ਕਈ ਵਾਰ ਸ਼ਬਦ "ਆਸਾ ਕਬੀਰ ਜੀਉ ੪੭੯ ਵਿਚੋਂ" ਇਹ ਸ਼ਬਦ ਵੀ ਗਾਇਆ ਕਰਦੇ ਸਨ:

"ਪਾਤੀ ਤੋਰੈ ਮਾਲਿਨੀ, ਪਾਤੀ ਪਾਤੀ ਜੀਉ॥ ਜਿਸੁ ਪਾਹਨ ਕਉ ਪਾਤੀ ਤੋਰੈ, ਸੋ ਪਾਹਨੁ ਨਿਰਜੀਉ॥ ਭੂਲੀ ਮਾਲਨੀ ਹੈ ਏਉ॥ ਸਤਿਗੁਰੁ ਜਾਗਤਾ ਦੇਉ॥੧॥ ਰਹਾਉ॥

ਬ੍ਰਹਮ ਪਾਤੀ, ਬਿਸਨੁ ਡਾਰੀ, ਫੂਲ ਸੰਕਰ ਦੇਉ॥
ਤੀਨਿ ਦੇਵ ਪ੍ਰਤਖਿ ਤੋਰਹਿ, ਕਰਹਿ ਕਿਸ ਕੀ ਸੇਉ॥੨॥
ਪਾਖਾਨ ਗਢਿ ਕੈ ਮੂਰਤਿ ਕੀਨੀ, ਦੇ ਕੈ ਛਾਤੀ ਪਾਉ॥
ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ॥੩॥
ਭਾਤੁ ਪਹਿਤਿ ਅਰੁ ਲਾਪਸੀ, ਕਰਕਰਾ ਕਾਸਾਰੁ॥
ਭੋਗਨਹਾਰੇ ਭੋਗਿਆ, ਇਸ ਮੂਰਤਿ ਕੇ ਮੁਖਿ ਛਾਰੁ॥੪॥
ਮਾਲਿਨਿ ਭੂਲੀ, ਜਗੁ ਭੁਲਾਨਾ ਹਮ ਭੁਲਾਨੇ ਨਾਹਿ॥
ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿ ਰਾਇ॥੫॥੧॥੧੪॥"

(ਅੰਮ੍ਰਿਤ ਕੀਰਤਨ, ਪੰਨਾ ਨੰ. ੮੬੨)

* ਗੁਰੂ ਹਰਿ ਰਾਇ ਸਾਹਿਬ ਸਿਰਫ ਅੱਠ ਸਾਲ ਦੇ ਸਨ ਜਦ ਉਨ੍ਹਾਂ ਦੇ ਪਿਤਾ ਬਾਬਾ ਗੁਰਦਿੱਤਾ ਜੀ ਚੜ੍ਹਾਈ ਕਰ ਗਏ। ਉਨ੍ਹਾਂ ਦੀ ਪਾਲਣਾ ਉਨ੍ਹਾਂ ਦੇ ਦਾਦੇ ਗੁਰੂ ਹਰਗੋਬਿੰਦ ਸਾਹਿਬ ਨੇ ਕੀਤੀ। ਉਨ੍ਹਾਂ ਨੇ ਆਪਣੇ ਪੋਤੇ ਨੂੰ ਪੜ੍ਹਾਈ ਕਰਵਾਉਣ ਦੇ ਨਾਲ-ਨਾਲ ਘੋੜ-ਸਵਾਰੀ ਅਤੇ ਸ਼ਸਤਰ ਵਿੱਦਿਆ ਵੀ ਸਿਖਾਈ ਤੇ ਉਨ੍ਹਾਂ ਵਿਚ ਇਖ਼ਲਾਕੀ ਖ਼ੂਬੀਆਂ ਵੀ ਭਰੀਆਂ।

* ਗੁਰੂ ਹਰਿ ਰਾਇ ਸਾਹਿਬ ਦਾ ਵਿਆਹ ੧੪ ਜਨਵਰੀ ੧੬੪੦ ਦੇ ਦਿਨ ਅਰੂਪ ਨਗਰ (ਜ਼ਿਲਾ ਗੁਜਰਾਂਵਾਲਾ) ਦੇ ਭਾਈ ਦਇਆ ਰਾਮ ਦੀ ਬੇਟੀ ਸੁਲੱਖਣੀ ਨਾਲ ਹੋਇਆ ਸੀ। ਆਪ ਦੇ ਵਿਆਹ ਵੇਲੇ ਬੀਬੀ ਸੁਲੱਖਣੀ ਦੀ ਉਮਰ ਸਿਰਫ਼ ੧੦ ਸਾਲ ਸੀ। ਇਸ ਮਗਰੋਂ ਭਾਈ ਦਇਆ ਰਾਮ ਅਰੂਪ ਨਗਰ ਛੱਡ ਕੇ ਕੋਟ ਕਲਿਆਣਪੁਰ (ਨੇੜੇ ਕੀਰਤਪੁਰ) ਆ ਵਸਿਆ। ਬੀਬੀ ਸੁਲੱਖਣੀ ਦਾ ਮੁਕਲਾਵਾ ਦੋ ਸਾਲ ਬਾਅਦ ੧੯ ਜੂਨ ੧੬੪੨ ਦੇ ਦਿਨ ਤੋਰਿਆ ਗਿਆ। ਇਸ ਤੋਂ ਪੌਣੇ ਦੋ ਸਾਲ ਮਗਰੋਂ ਗੁਰੂ ਹਰਗੋਬਿੰਦ ਸਾਹਿਬ ਜੋਤੀ-ਜੋਤਿ ਸਮਾ ਗਏ ਅਤੇ ਆਪ ਨੂੰ ਗੁਰਗੱਦੀ ਸੌਂਪ ਗਏ। ੩ ਮਾਰਚ ੧੬੪੪ ਦੇ ਦਿਨ ਜਦ ਆਪ ਨੇ ਗੁਰਗੱਦੀ ਸੰਭਾਲੀ ਤਾਂ ਆਪ ਦੀ ਉਮਰ ੧੪ ਸਾਲ ੨ ਮਹੀਨੇ ੧੩ ਦਿਨ ਸੀ।

* ਗੁਰੂ ਹਰਿ ਰਾਇ ਸਾਹਿਬ ਦੀ ਪਤਨੀ ਬੀਬੀ ਸੁਲੱਖਣੀ ਦੇ ਮਾਪੇ ਕਿਉਂਕਿ ਕੋਟ ਕਲਿਆਣਪੁਰ ਵਿਚ ਰਹਿਣ ਲੱਗ ਪਏ ਸੀ, ਇਸ ਕਰ ਕੇ ਉਸ ਨੂੰ "ਕੋਟ ਕਲਿਆਣੀ" ਵੀ ਆਖਦੇ ਸਨ। ਬੀਬੀ ਸੁਲੱਖਣੀ ਨੇ ੨੪ ਫਰਵਰੀ ੧੬੪੬ ਦੇ ਦਿਨ ਰਾਮ ਰਾਇ, ੯ ਅਪ੍ਰੈਲ ੧੬੪੯ ਦੇ ਦਿਨ ਰੂਪ ਕੌਰ ਅਤੇ ੨੦ ਜੁਲਾਈ ੧੬੫੨ ਦੇ ਦਿਨ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਜਨਮ ਦਿਤਾ। ਤਿੰਨ ਬੱਚਿਆਂ ਦੀ ਮਾਂ ਹੋਣ ਕਰ ਕੇ ਆਪ ਨੂੰ ਆਪ ਦੀ ਸੱਸ ਤਿਰਬੈਣੀ ਆਖ ਕੇ ਵੀ ਬੁਲਾਇਆ ਕਰਦੀ ਸੀ।

* ਗੁਰੂ ਹਰਿ ਰਾਇ ਸਾਹਿਬ ਨੇ ੧੭ ਸਾਲ ੭ ਮਹੀਨੇ ਤੇ ੩ ਦਿਨ ਗੁਰਗੱਦੀ ਦੀ ਸੇਵਾ ਕੀਤੀ। ਆਪ ਦੀ ਕੁਲ ਉਮਰ ਭਾਵੇਂ ਸਿਰਫ਼ ੩੧ ਸਾਲ ਤੇ ਪੰਜ ਮਹੀਨੇ ਹੀ ਸੀ। ਕਿਉਂਕਿ ਆਪ ਨੇ ਆਪਣੀ ਉਮਰ ਦੇ ਪਹਿਲੇ ਸਾਲ ਵਧੇਰੇ ਕਰ ਕੇ ਦਾਦਾ, ਗੁਰੂ ਹਰਗੋਬਿੰਦ ਸਾਹਿਬ ਜੀ, ਦੀ ਸੰਗਤ ਵਿਚ ਬਿਤਾਏ ਸਨ, ਇਸ ਕਰ ਕੇ ਆਪ ਨੇ ਸਿੱਖ ਫ਼ਲਸਫ਼ਾ, ਸਿੱਖ ਜੀਵਨ-ਜਾਚ ਅਤੇ ਗੁਰਮਤਿ ਦਾ ਭਰਪੂਰ ਇਲਮ ਹਾਸਿਲ ਕੀਤਾ। ਆਪ ਨੇ ਗਿਆਨ ਤੇ ਸ਼ਸਤਰ ਵਿੱਦਿਆ ਦੇ ਨਾਲ-ਨਾਲ ਹਿਕਮਤ ਵਿੱਚ ਵੀ ਮੁਹਾਰਤ ਹਾਸਿਲ ਕੀਤੀ ਸੀ।

* ਗੁਰੂ ਹਰਿ ਰਾਇ ਸਾਹਿਬ ਨੇ ਗੁਰਗੱਦੀ ਪ੍ਰਾਪਤ ਕਰਨ ਤੋਂ ਬਾਅਦ ਆਪਣੇ ਜੀਵਨ ਦੇ ੧੭ ਸਾਲ ਵਧੇਰੇ ਕਰ ਕੇ ਕੀਰਤਪੁਰ ਸਾਹਿਬ ਵਿਚ ਹੀ ਬਿਤਾਏ। ੧੬੪੫ ਮਗਰੋਂ ਕੁਝ ਸਾਲ ਆਪ ਪਿੰਡ **ਥੱਪਲ** (ਨਾਹਰ ਰਿਆਸਤ ਦੇ ਇਕ ਪਿੰਡ) ਅਤੇ ੧੬੫੯-੬੦ ਦੇ ਕੁਝ ਮਹੀਨੇ ਕਸ਼ਮੀਰ ਦੇ ਦੌਰੇ 'ਤੇ ਰਹੇ ਤੇ ਬਾਕੀ ਸਮਾਂ ਕੀਰਤਪੁਰ ਸਾਹਿਬ ਵਿਚ ਹੀ ਨਿਵਾਸ ਰਖਦੇ ਰਹੇ ਅਤੇ ਇਥੋਂ ਹੀ ਉਹ ਧਰਮ ਪਰਚਾਰ ਦੇ ਦੌਰੇ 'ਤੇ ਜਾਂਦੇ ਰਹੇ। ੧੬੪੫ ਵਿੱਚ ਜਦੋਂ ਕਹਿਲੂਰ (ਬਿਲਾਸਪੁਰ) ਦੇ ਰਾਜਾ ਤਾਰਾ ਚੰਦ ਨੇ ਸ਼ਾਹਜਹਾਨ ਨੂੰ ਕਰ (ਲਗਾਨ) ਦੇਣਾ ਬੰਦ ਕਰ ਦਿਤਾ ਤਾਂ ਬਾਦਸ਼ਾਹ ਨੇ ਉਸ ਨੂੰ ਗ੍ਰਿਫਤਾਰ ਕਰ ਕੇ ਕੈਦ ਵਿਚ ਪਾ ਦਿਤਾ। ਮਗਰੋਂ ਗੁਰੂ ਹਰਿ ਰਾਇ ਸਾਹਿਬ ਨੇ ਤਾਰਾ ਚੰਦ ਅਤੇ ਸ਼ਾਹ ਜਹਾਨ ਦਾ ਸਮਝੌਤਾ ਕਰਵਾ ਦਿਤਾ ਜਿਸ ਮਗਰੋਂ ਤਾਰਾ ਚੰਦ ਨੂੰ ਰਿਹਾ ਕਰ ਦਿਤਾ ਗਿਆ। ਤਾਰਾ ਚੰਦ ਰਿਹਾਈ ਮਗਰੋਂ ਥੱਪਲ ਗਿਆ ਅਤੇ ਗੁਰੂ ਹਰਿ ਰਾਇ ਸਾਹਿਬ ਨੂੰ ਕੀਰਤਪੁਰ ਮੁੜ ਆਉਣ ਦੀ ਅਰਜ਼ ਕੀਤੀ।

* ਗੁਰੂ ਹਰਿ ਰਾਇ ਸਾਹਿਬ ਕਈ ਵਾਰ ਕੀਰਤਪੁਰ ਸਾਹਿਬ ਤੋਂ ਕਰਤਾਰਪੁਰ (ਜਲੰਧਰ), ਗੋਇੰਦਵਾਲ, ਡਰੋਲੀ ਭਾਈ (ਜ਼ਿਲਾ ਮੋਗਾ), ਕੁਰੂਕਸ਼ੇਤਰ ਅਤੇ ਹੋਰ ਬਹੁਤ ਸਾਰੀਆਂ ਥਾਂਵਾਂ 'ਤੇ ਗਏ ਸਨ। ਇਨ੍ਹਾਂ ਦੌਰਿਆਂ ਦੌਰਾਨ ਉਹ ਮਾਝਾ, ਦੁਆਬਾ ਅਤੇ ਮਾਲਵਾ ਦੇ ਬਹੁਤ ਸਾਰੇ ਪਿੰਡਾਂ ਵਿੱਚ ਗਏ। ਇਨ੍ਹਾਂ ਵਿਚੋਂ ਬਹੁਤੀਆਂ ਜਗ੍ਹਾ 'ਤੇ ਉਨ੍ਹਾਂ ਦੀ ਯਾਦ ਵਿਚ ਗੁਰਦੁਆਰੇ ਬਣੇ ਹੋਏ ਹਨ। ਗੁਰੂ ਸਾਹਿਬ ਦੇ ਕੁਝ ਪਰਚਾਰ ਦੌਰੇ ਇਸ ਤਰ੍ਹਾਂ ਜਾਪਦੇ ਹਨ:

੧) ਕੀਰਤਪੁਰ ਸਾਹਿਬ ਤੋਂ ਰੋਪੜ, ਲਹਿਲ ਕਲਾਂ, ਬਜਰੋੜ (ਹਰੀਆਂ ਵੇਲਾਂ), ਹੁਸ਼ਿਆਰਪੁਰ, ਡਰੌਲੀ, ਜਲੰਧਰ, ਕਰਤਾਰਪੁਰ।

੨) ਕੀਰਤਪੁਰ, ਰਾਹੋਂ, ਫ਼ਿਲੌਰ, ਨੂਰਮਹਿਲ, ਪੁਆਦੜਾ, ਸਿਧਵਾਂ, ਮੋਗਾ, ਡਰੋਲੀ, ਭਾਈ ਰੂਪਾ, ਨਥਾਣਾ, ਜ਼ੈਦ ਪਰਾਨਾ, ਮਹਿਰਾਜ, ਜਸਵਾਲ ਭਾਈ ਕੇ, ਸਾਨ੍ਹੇਵਾਲ, ਸਮਰਾਲਾ, ਮਾਛੀਵਾੜਾ, ਚਮਕੌਰ, ਰੋਪੜ, ਕੀਰਤਪੁਰ।

੩) ਗੋਇੰਦਵਾਲ ਤੋਂ ਤਰਨਤਾਰਨ, ਅੰਬ ਮਾੜੀ (ਮੀਆਂ ਦੀ ਮੌੜ), ਲਾਹੌਰ ਤੇ ਫਿਰ ਵਾਪਿਸ ਗੋਇੰਦਵਾਲ।

੪) ਕੀਰਤਪੁਰ, ਕੋਟਲਾ ਨਿਹੰਗ, ਪੰਜੋਖੜਾ, ਪਿਹੋਵਾ, ਕੁਰੂਕਸ਼ੇਤਰ (ਥਾਨੇਸਰ) ਤੇ ਫਿਰ ਵਾਪਿਸ ਕਰਤਾਰਪੁਰ।

੫) ਗੋਇੰਦਵਾਲ, ਜਲਾਲਪੁਰ ਜੱਟਾਂ, ਦਬੁਰਜੀ, ਗਲੋਟੀਆਂ ਖੁਰਦ, ਸਿਆਲਕੋਟ, ਸ੍ਰੀ ਨਗਰ, ਮੱਟਨ, ਟਾਂਡਾ ਲੁਬਾਣਾ, ਅਖਨੂਰ, ਜੰਮੂ, ਰਾਮਗੜ੍ਹ, ਸਾਂਬਾ, ਪਠਾਨਕੋਟ, ਹੁਸ਼ਿਆਰਪੁਰ, ਕੀਰਤਪੁਰ।

੬) ਕੀਰਤਪੁਰ, ਬੰਗਾ, ਗੁਣਾਚੌਰ (ਇਕ ਰਿਵਾਇਤ ਮੁਤਾਬਿਕ ਆਪ ਮੁਕੰਦਪੁਰ ਵੀ ਆਏ ਸਨ), ਰਾਹੋਂ, ਫਗਵਾੜਾ, ਪਲਾਹੀ, ਹਦੀਆਬਾਦ, ਨਕੋਦਰ, ਸੁਲਤਾਨ, ਬਾਬਾ ਬਕਾਲਾ, ਅੰਮ੍ਰਿਤਸਰ।

* ਇਨ੍ਹਾਂ ਦੌਰਿਆਂ ਦੌਰਾਨ ਗੁਰੂ ਸਾਹਿਬ ਦਾ ਮੇਲ ਮੰਜੀਦਾਰਾਂ, ਮਸੰਦਾਂ ਅਤੇ ਕਈ ਅਹਿਮ ਸਿੱਖ ਪਰਵਾਰਾਂ ਨਾਲ ਹੋਇਆ ਜਿਨ੍ਹਾਂ ਵਿੱਚ ਹੇਠ ਲਿਖੇ ਵੀ ਸ਼ਾਮਿਲ ਸਨ: ਭਾਈ ਬਿੰਝੂ, ਬਿੰਦਾ, ਗਾਜਰ, ਘੜੀਆ (ਰੋਪੜ ਨੇੜੇ ਕੋਟਲਾ ਨਿਹੰਗ ਖਾਂ ਵਿਚ), ਭਾਈ ਸੁਖੀਆ, ਚੌਧਰੀ ਸੂਦ (ਨੂਰਮਹਿਲ ਵਿਚ), ਭਾਈ ਰੂਪ ਚੰਦ (ਪਿੰਡ ਭਾਈ ਰੂਪਾ ਵਿਚ), ਕਿਰਪਾਲ, ਬਿਧੀ ਚੰਦ, ਭਾਈ ਤਾਰਾ ਤੇ ਗੁਰਦਾਸ (ਭਾਈ ਬਹਿਲੋ ਦੇ ਪੁੱਤਰ), ਬਿਹਾਰੀ (ਡਰੋਲੀ ਭਾਈ), ਜ਼ੈਦ ਪਰਾਨਾ ਤੇ ਕੌੜੇ ਤੇ ਭੁਲਰ ਪਰਵਾਰ (ਨਥਾਨਾ ਵਿਚ), ਚੌਧਰੀ ਕਾਲਾ, ਸੰਦਲੀ, ਫੂਲ (ਫੂਲਕੀਆ ਬੰਸ ਦਾ ਮੋਢੀ), ਭਾਈ ਸੰਗਤੀਆ (ਮੀਆਂ ਦੀ ਮੌੜ, ਲਾਹੌਰ ਜ਼ਿਲਾ ਵਿਚ), ਭਾਈ ਸਬਲਾ (ਜਲਾਲਪੁਰ ਜੱਟਾਂ ਵਿਚ), ਭਾਈ ਪਦਮਾ ਚੌਹਾਨ, ਦੁਰਗਾਦਾਸ ਚੌਹਾਨ (ਦਬੁਰਜੀ ਉਦੈ ਕਰਨ ਵਾਲੀ ਵਿਚ), ਭਾਈ ਕੀਰਤੀਆ (ਗਲੋਟੀਆ ਖੁਰਦ ਵਿਚ), ਭਾਈ ਨੰਦ ਲਾਲ (ਦਾਦਾ ਵੀਰ ਹਕੀਕਤ ਸਿੰਘ), ਤੇ ਪੁਰੀ ਪਰਵਾਰ (ਸਿਆਲਕੋਟ ਵਿਚ), ਭਾਈ ਮੱਖਣ ਸ਼ਾਹ ਲੁਬਾਣਾ (ਮੋਟਾ ਟਾਂਡਾ ਵਿਚ), ਭਾਈ ਅੜੂ ਰਾਮ ਦਤ (ਮੱਟਨ), ਬੀਬੀ ਸਰਸਵਤੀ, ਭਾਈ ਗੌਤਮ ਛਿਬਰ ਦਾ ਪਰਵਾਰ (ਕੜਿਆਲਾ, ਜ਼ਿਲ੍ਹਾ ਜਿਹਲਮ ਵਿਚ)। ਇਹਨਾ ਤੋਂ ਇਲਾਵਾ ਗੁਰੂ ਜੀ ਥਾਂ-ਪੁਰ-ਥਾਂ ਪ੍ਰਵਚਨ ਕਰਕੇ ਸਿੱਖ ਸੰਗਤਾਂ ਨੂੰ ਨਿਹਾਲ ਕਰਦੇ ਸਨ।

* ਗੁਰੂ ਸਾਹਿਬ ਕੀਰਤਪੁਰ ਰਹਿੰਦਿਆਂ ਦੌਲੇਵਾਲ, ਰਾਏਪੁਰ ਸਾਨੀ, ਮਲੇੜ, ਬੜੂਵਾਲ, ਸ਼ਾਹਪੁਰ ਅਤੇ ਚਨੌਲੀ ਵਿਚ ਅਕਸਰ ਜਾਂਦੇ ਰਹਿੰਦੇ ਸਨ। ਦੌਲੇਵਾਲ ਵਿਚ ਵੀ ਉਨ੍ਹਾਂ ਨੇ ਇਕ ਕਿਲ੍ਹਾ ਬਣਾਇਆ ਹੋਇਆ ਸੀ। (ਕੀਰਤਪੁਰ ਦਾ ਨਾਂ ਬਿਲਾਸਪੁਰ ਰਿਆਸਤ ਦੇ ਰਿਕਾਰਡ ਵਿਚ 'ਕੋਟ ਗੁਰੂ ਹਰਿ ਰਾਇ' ਵੀ ਲਿਖਿਆ ਮਿਲਦਾ ਹੈ।)

* ਔਰੰਗਜ਼ੇਬ ਭਾਵੇਂ ੨੧ ਜੁਲਾਈ ੧੬੫੮ ਦੇ ਦਿਨ ਹੀ ਤਖ਼ਤ 'ਤੇ ਬੈਠ ਗਿਆ ਸੀ ਪਰ ਉਸ ਨੇ ਦਾਰਾ ਸ਼ਿਕੋਹ ਨੂੰ ਜਾਨੋਂ ਮਾਰ ਮੁਕਾਉਣ ਤਕ ਆਪਣੇ ਆਪ

ਨੂੰ ਮਹਿਫ਼ੂਜ਼ ਨਾ ਸਮਝਿਆ। ਦਾਰੇ ਦੇ ਕਤਲ ਮਗਰੋਂ ਔਰੰਗਜ਼ੇਬ ਨੇ ਹਰ ਉਸ ਸ਼ਖ਼ਸ ਨੂੰ ਗ੍ਰਿਫ਼ਤਾਰ ਕਰਨਾ ਸ਼ੁਰੂ ਕਰ ਦਿਤਾ ਜਿਸ ਨੇ ਦਾਰਾ ਸ਼ਿਕੋਹ ਨਾਲ ਖਾਲੀ ਹਮਦਰਦੀ ਵੀ ਕੀਤੀ ਸੀ। ਔਰੰਗਜ਼ੇਬ ਨੇ ਇਨ੍ਹਾਂ ਸਾਰਿਆਂ ਨੂੰ ਸਜ਼ਾਵਾਂ ਦਿਤੀਆਂ ਪਰ ਇਨ੍ਹਾਂ ਵਿਚੋਂ ਕਈ ਅਜਿਹੇ ਵੀ ਸਨ ਜਿਨ੍ਹਾਂ ਨੂੰ ਉਸ ਨੇ ਸਿਰਫ਼ ਵਫ਼ਾਦਾਰੀ ਦੀ ਕਸਮ ਲੈ ਕੇ ਛੱਡ ਦਿਤਾ। ਔਰੰਗਜ਼ੇਬ ਨੂੰ ਇਨ੍ਹਾਂ ਦਿਨਾਂ ਵਿਚ ਹੀ ਗੁਰੂ ਹਰਿ ਰਾਇ ਸਾਹਿਬ ਦੇ ਖ਼ਿਲਾਫ਼ ਸ਼ਿਕਾਇਤ ਵੀ ਮਿਲੀ। ਉਸ ਨੇ ਗੁਰੂ ਸਾਹਿਬ ਨੂੰ ਵੀ ਦਰਬਾਰ ਵਿਚ ਬੁਲਾਉਣ ਦਾ ਫ਼ੈਸਲਾ ਕੀਤਾ।

* ਇਸ ਵੇਲੇ ਗੁਰੂ ਹਰਿ ਰਾਇ ਸਾਹਿਬ ਕੀਰਤਪੁਰ ਸਾਹਿਬ ਤੇ ਗੋਇੰਦਵਾਲ ਸਾਹਿਬ ਤੋਂ ਹੁੰਦੇ ਹੋਏ ਪਿੰਡ ਜਲਾਲਪੁਰ ਜੱਟਾਂ ਗਏ ਹੋਏ ਸਨ। ੧੬੫੯ ਦੀਆਂ ਸਾਰੀਆਂ ਗਰਮੀਆਂ ਅਤੇ ਬਰਸਾਤਾਂ (ਚੁਮਾਸਾ) ਦਾ ਸਮਾਂ, ਜੁਲਾਈ ਤੋਂ ਅਕਤੂਬਰ ਤਕ, ਆਪ ਜਲਾਲਪੁਰ ਜੱਟਾਂ ਕਸਬੇ ਵਿਚ ਹੀ ਰਹੇ। ਇੱਥੇ ਭਾਈ ਸਬਲਾ ਨੇ ਆਪ ਜੀ ਨੂੰ ਬੜੇ ਪਿਆਰ ਅਤੇ ਅਦਬ ਨਾਲ ਰੱਖਿਆ। ਚਾਰੇ ਮਹੀਨੇ ਗੁਰੂ ਸਾਹਿਬ ਇਸ ਨਗਰ ਵਿੱਚ ਦੀਵਾਨ ਸਜਾਂਦੇ ਰਹੇ ਅਤੇ ਸੰਗਤਾਂ ਆਪ ਜੀ ਦੀ ਸਿੱਖਿਆ ਸੁਣਨ ਹਾਜ਼ਰ ਹੁੰਦੀਆਂ ਰਹੀਆਂ। ਅਕਤੂਬਰ ੧੬੫੯ ਵਿੱਚ ਦਬੁਰਜੀ ਉਦੈਕਰਨ ਵਾਲੀ (ਜ਼ਿਲਾ ਸਿਆਲਕੋਟ) ਦਾ ਭਾਈ ਪਦਮਾ ਚੌਹਾਨ ਆਪ ਜੀ ਨੂੰ ਆਪਣੇ ਪਿੰਡ ਲੈ ਗਿਆ। ਭਾਈ ਪਦਮਾ ਚੌਹਾਨ, ਉਸ ਦਾ ਭਰਾ ਦੁਰਗਾਦਾਸ ਤੇ ਉਨ੍ਹਾਂ ਦੇ ਪਿਤਾ ਕੌਲਜੀ ਦਾਸ ਗੁਰੂ ਹਰਗੋਬਿੰਦ ਸਾਹਿਬ ਦੇ ਵੇਲੇ ਵੀ ਦਰਬਾਰੀ ਸਿੱਖਾਂ ਵਿੱਚ ਸ਼ਾਮਿਲ ਸਨ ਅਤੇ ਗੁਰੂ ਸਾਹਿਬ ਨੇ ਇਸ ਪਰਵਾਰ ਨੂੰ ਸਿੱਖ ਧਰਮ ਦੇ ਪ੍ਰਚਾਰ ਵਾਸਤੇ ਮੰਜੀ ਬਖ਼ਸ਼ੀ ਹੋਈ ਸੀ। ਦੋ ਕੁ ਮਹੀਨੇ ਭਾਈ ਪਦਮਾ ਚੌਹਾਨ ਦੇ ਘਰ ਰਹਿਣ ਮਗਰੋਂ ਆਪ ਗਲੋਟੀਆਂ ਖੁਰਦ ਦੇ ਭਾਈ ਕੀਰਤੀਆ ਦੇ ਘਰ ਆ ਗਏ। ਹੁਣ ਭਾਈ ਕੀਰਤੀਆ ਦਾ ਘਰ ਸਿੱਖ ਸੰਗਤਾਂ ਦਾ ਕੇਂਦਰ ਬਣ ਗਿਆ। ਅਗਲੇ ਤਿੰਨ ਮਹੀਨੇ ਗੁਰੂ ਸਾਹਿਬ ਇਥੇ ਦਰਬਾਰ ਸਜਾਂਦੇ ਅਤੇ ਸੰਗਤਾਂ ਨੂੰ ਸਿੱਖਿਆ ਦੇਂਦੇ ਰਹੇ। ਮਾਰਚ ੧੬੬੦ ਵਿੱਚ ਸਿਆਲਕੋਟ ਨਗਰ ਦਾ ਭਾਈ ਨੰਦ ਲਾਲ ਪੁਰੀ (ਸ਼ਹੀਦ ਵੀਰ ਹਕੀਕਤ ਸਿੰਘ ਦਾ ਦਾਦਾ) ਗੁਰੂ ਜੀ ਨੂੰ ਆਪਣੇ ਘਰ ਲੈ ਗਿਆ। ਤਕਰੀਬਨ ਡੇਢ ਮਹੀਨਾ ਗੁਰੂ ਹਰਿ ਰਾਇ ਸਾਹਿਬ ਪੰਜਾਬ ਦੀ ਇਸ ਪੁਰਾਣੀ ਰਾਜਧਾਨੀ ਵਿੱਚ ਰਹੇ। ਏਥੇ ਸੰਗਤਾਂ ਦੂਰ-ਦੂਰ ਤੋਂ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਆਉਂਦੀਆ ਰਹੀਆਂ।

* ਅਪ੍ਰੈਲ ਮਹੀਨੇ ਦੇ ਸ਼ੁਰੂ ਵਿਚ ਭਾਈ ਮੱਖਣ ਸ਼ਾਹ ਲੁਬਾਣਾ, ਜੋ ਕਸ਼ਮੀਰ ਦਾ ਇਕ ਵੱਡਾ ਵਪਾਰੀ ਸੀ, ਸਿਆਲਕੋਟ ਆਇਆ। ਉਸ ਨੇ ਗੁਰੂ ਹਰਿ ਰਾਇ ਸਾਹਿਬ ਦੇ ਦਰਸ਼ਨ ਕੀਤੇ ਤੇ ਗੁਰੂ ਸਾਹਿਬ ਨੂੰ ਸ੍ਰੀਨਗਰ ਦੀਆਂ ਸੰਗਤਾਂ ਨੂੰ

ਦਰਸ਼ਨ ਦੇਣ ਵਾਸਤੇ ਅਰਜ਼ ਕੀਤੀ। ਗੁਰੂ ਸਾਹਿਬ ਉਸ ਦੀ ਅਰਜ਼ ਮੰਨ ਕੇ ਉਸ ਦੇ ਕਾਫ਼ਲੇ ਦੇ ਨਾਲ ਸਿਆਲਕੋਟ ਤੋਂ ਸ੍ਰੀਨਗਰ ਵੱਲ ਚਲ ਪਏ। ੨੦ ਅਪ੍ਰੈਲ ੧੬੬੦ ਦੇ ਦਿਨ ਆਪ ਸ੍ਰੀਨਗਰ ਵਿਚ ਸਨ। ਸ੍ਰੀਨਗਰ ਤੋਂ ਆਪ ਮੱਟਨ ਹੁੰਦੇ ਹੋਏ ਪਿੰਡ ਟਾਂਡਾ ਲੁਬਾਣਾ (ਜਿਸ ਨੂੰ ਇਕ ਵੱਡਾ ਪਿੰਡ ਹੋਣ ਕਰ ਕੇ ਮੋਟਾ ਟਾਂਡਾ ਵੀ ਕਹਿੰਦੇ ਸਨ) ਵੀ ਗਏ ਅਤੇ ਭਾਈ ਮੱਖਣ ਸ਼ਾਹ ਲੁਬਾਣਾ ਦੇ ਘਰ ਰਹੇ। ਉਨ੍ਹਾਂ ਦੇ ਹੁੰਦਿਆ ਹੀ ਭਾਈ ਮੱਖਣ ਸ਼ਾਹ ਦੇ ਪਿਤਾ ਭਾਈ ਦਾਸਾ ਚੜ੍ਹਾਈ ਕਰ ਗਏ। ਉਨ੍ਹਾਂ ਦਾ ਸਸਕਾਰ ਗੁਰੂ ਹਰਿ ਰਾਇ ਸਾਹਿਬ ਨੇ ਆਪਣੇ ਹੱਥੀਂ ਕੀਤਾ। ਇਥੋਂ ਆਪ ਅਖਨੂਰ, ਜੰਮੂ, ਰਾਮਗੜ੍ਹ, ਖਿਰੜੀ, ਸਾਂਬਾ ਅਤੇ ਪਠਾਨਕੋਟ ਹੁੰਦੇ ਹੋਏ ਕੀਰਤਪੁਰ ਪੁੱਜੇ।

* ਗੁਰੂ ਹਰਿ ਰਾਇ ਸਾਹਿਬ ਨੇ ਆਪਣੇ ਕਾਲ ਵਿਚ ਸਿੱਖ ਧਰਮ ਦਾ ਬਹੁਤ ਪ੍ਰਚਾਰ ਤੇ ਪ੍ਰਸਾਰ ਕੀਤਾ। ਬਹੁਤ ਸਾਰੇ ਰਾਜਪੂਤ, ਲੁਬਾਣੇ, ਖਤਰੀ ਤੇ ਜੱਟ ਆਪ ਦੀ ਫ਼ੌਜ ਦਾ ਅਤੇ ਸਿੱਖ-ਸੰਸਾਰ ਦਾ ਹਿੱਸਾ ਬਣੇ। ਆਪ ਨੇ ਵੱਖ-ਵੱਖ ਇਲਾਕਿਆਂ ਵਿਚ ਸਿੱਖ ਸੰਗਤਾਂ ਦੇ ਆਪਸੀ ਸਬੰਧਾਂ ਨੂੰ ਜਥੇਬੰਦ ਕੀਤਾ ਜਿਸ ਨਾਲ ਸਿੱਖ ਭਾਈਚਾਰਾ ਇਕ ਨਿੱਘੇ ਰਿਸ਼ਤੇ ਵਿਚ ਪਰੋਇਆ ਗਿਆ। ਆਪ ਵੇਲੇ ਸਿੱਖ ਧਰਮ ਦੇ ਪਰਚਾਰ ਦੇ ੩੬੦ ਤੋਂ ਵਧ ਕੇਂਦਰ ਕਾਇਮ ਹੋ ਚੁੱਕੇ ਸਨ। ਇਨ੍ਹਾਂ ਸਾਰਿਆ ਕੇਂਦਰਾਂ ਦੇ ਮੁਖੀ ਮੰਜੀਦਾਰ ਅਤੇ ਮਸੰਦ ਅਕਸਰ ਗੁਰੂ ਸਾਹਿਬ ਦੇ ਦਰਬਾਰ ਵਿਚ ਸ਼ਾਮਿਲ ਹੁੰਦੇ ਰਹਿੰਦੇ ਸਨ। ਆਪ ਦੇ ਵੇਲੇ ਉਦਾਸੀਆਂ ਦਾ ਬਹੁਤਾ ਹਿੱਸਾ ਵੀ ਸਿੱਖੀ ਨਾਲ ਜੁੜ ਗਿਆ ਅਤੇ ਉਹ ਵੀ ਸਿੱਖੀ ਦੇ ਪਰਚਾਰ ਤੇ ਪਰਸਾਰ ਵਿਚ ਅਹਿਮ ਰੋਲ ਅਦਾ ਕਰਦੇ ਰਹੇ। ਬਾਬਾ ਅਲਮਸਤ, ਬਾਲੂ ਹਸਨਾ, ਸੁਥਰਾ ਸ਼ਾਹ, ਭਗਤ ਗੀਰ (ਭਗਤ ਭਗਵਾਨ) ਆਪ ਦੇ ਮੁਖੀ ਪ੍ਰਚਾਰਕਾਂ ਵਿਚ ਸ਼ਾਮਿਲ ਸਨ।

# ਗੁਰੂ ਹਰਿ ਰਾਇ ਸਾਹਿਬ ਦੇ ਦਾਰਾ ਸ਼ਿਕੋਹ ਅਤੇ ਔਰੰਗਜ਼ੇਬ ਨਾਲ ਪ੍ਰਸੰਗ

ਡਾ. ਹਰਚੰਦ ਸਿੰਘ ਬੇਦੀ

## ੳ) ਦਾਰਾ ਸ਼ਿਕੋਹ ਨਾਲ ਪ੍ਰਸੰਗ:

ਬਾਦਸ਼ਾਹ ਸ਼ਾਹ ਜਹਾਨ ਦੇ ਵੇਲੇ ਤੇ ਉਸ ਤੋਂ ਬਾਅਦ ਮੁਗਲ ਸਲਤਨਤ ਏਸ਼ੀਆ ਦੀ ਸਭ ਤੋਂ ਵੱਡੀ ਤਾਕਤ ਬਣੀ ਰਹੀ। ਸ਼ਾਹ ਜਹਾਨ ਨੇ ਦਾਰਾ ਸ਼ਿਕੋਹ ਦੀ ਬਿਮਾਰੀ ਨੂੰ ਅਸਾਧ ਜਾਣ ਕੇ, ਜਦੋਂ ਨਿਰਭਉ ਅਤੇ ਨਿਰਵੈਰ ਗੁਰੂ ਹਰਿ ਰਾਇ ਜੀ ਵੱਲ, ਦਵਾਈ ਦੇ ਪ੍ਰਸੰਗ ਵਿੱਚ ਲੋੜੀਦੀ ਸਮੱਗਰੀ ਲੈਣ ਲਈ, ਆਪਣੇ ਹੱਥੀਂ ਖ਼ਤ ਲਿਖ ਕੇ ਸ਼ਾਹੀ ਏਲਚੀ ਭੇਜਿਆ ਤਾਂ ਗੁਰੂ ਜੀ ਨੇ ਨਾਯਾਬ ਗਜ ਮੋਤੀ, ਹਰੜ ਤੇ ਲੌਂਗ ਆਪਣੀ ਰਵਾਇਤੀ ਉਦਾਰਤਾ ਸਹਿਤ ਨਿਰ-ਉਚੇਚ ਭੇਜ ਦਿੱਤੇ ਸਨ। ਜਿਸ ਨਾਲ ਦਾਰਾ ਦਾ ਅਸਾਧ ਰੋਗ ਠੀਕ ਹੋ ਜਾਣ ਬਦਲੇ ਸ਼ਾਹ ਜਹਾਨ ਦੀ ਗੁਰੂ ਜੀ ਪ੍ਰਤੀ ਪਹੁੰਚ ਅਤੇ ਗੁਰੂ ਘਰ ਬਾਰੇ ਸੋਚ ਬਦਲਣੀ ਆਰੰਭ ਹੋ ਗਈ।ਸਿੱਟੇ ਵਜੋਂ ਸ਼ਾਹ ਜਹਾਨ ਨੇ ਆਪਣੇ ਦਰਬਾਰ ਵਿੱਚ ਗੁਰੂ ਜੀ ਦੀ ਪ੍ਰਸੰਸਾ ਵਿੱਚ ਚੰਗੇ ਸ਼ਬਦਾਂ ਦੀ ਵਰਤੋਂ ਕੀਤੀ। ਸ਼ਾਹ ਜਹਾਨ ਦਾ ਪਲੇਠੀ ਦਾ ਪੁੱਤਰ ਦਾਰਾ ਸ਼ਿਕੋਹ ਖ਼ੁਦ ਵੀ ਕੀਮਤੀ ਤੋਹਫੇ ਲੈ ਕੇ ਗੁਰੂ ਜੀ ਪ੍ਰਤਿ ਕ੍ਰਿਤਗਤਾ ਅਤੇ ਅਕੀਦਤ ਪ੍ਰਗਟ ਕਰਨ ਲਈ ਕੀਰਤਪੁਰ ਸਾਹਿਬ ਹਾਜ਼ਰ ਹੋਇਆ ਸੀ। ਸ਼ਾਹ-ਜਹਾਨ ਦੇ ਚਾਰ ਬੇਟੇ ਸਨ- ਦਾਰਾ ਸ਼ਿਕੋਹ, ਮੁਹੰਮਦ ਸ਼ੁਜਾਅ, ਔਰੰਗਜ਼ੇਬ ਅਤੇ ਮੁਰਾਦ। ਦਾਰਾ ਸ਼ਿਕੋਹ ਸਭ ਤੋਂ ਵੱਡਾ ਹੋਣ ਕਰਕੇ ਸ਼ਾਹਜਹਾਨ ਦਾ ਉੱਤਰਾਧਿਕਾਰੀ ਬਣਦਾ ਸੀ।

ਸ਼ਾਹ ਜਹਾਨ ਨੇ ਆਪਣੀਆਂ ਸਿਆਸੀ ਮਸਲਹਤਾਂ ਤਹਿਤ ਸ਼ੁਜਾਅ ਨੂੰ ਬੰਗਾਲ ਵਿਖੇ, ਔਰੰਗਜ਼ੇਬ ਨੂੰ ਦੱਖਣ ਵੱਲ ਅਤੇ ਮੁਰਾਦ ਨੂੰ ਗੁਜਰਾਤ ਵਿਖੇ ਤਾਇਨਾਤ ਕਰ ਦਿੱਤਾ ਸੀ। ਦਾਰਾ ਸ਼ਿਕੋਹ, ਕੰਧਾਰ ਨੂੰ ਫਤਿਹ ਕਰਨ ਲਈ ਇੱਕ ਵੱਖਰੀ ਫੌਜ ਇਕੱਠੀ ਕਰਨ ਦੇ ਆਹਰੇ ਲੱਗਾ ਹੋਇਆ ਸੀ। ਦਾਰਾ ਦੀ ਬਦਕਿਸਮਤੀ ਇਹ ਸੀ ਕਿ ਉਸਦੀ ਭੈਣ ਰੌਸ਼ਨਆਰਾ ਬੇਗ਼ਮ ਆਗਰੇ ਦੀ ਸ਼ਾਹੀ ਕਾਰਵਾਈ ਦੀਆਂ ਸਾਰੀਆਂ ਯੋਜਨਾਵਾਂ ਦੀ ਸੂਹ, ਔਰੰਗਜ਼ੇਬ ਨੂੰ ਭੇਜ ਰਹੀ ਸੀ। ਇੰਜ ਮੁਗ਼ਲ ਦਰਬਾਰ ਦੀ ਸਾਰੀ ਕਾਰਵਾਈ ਔਰੰਗਜ਼ੇਬ ਕੋਲ ਪਹੁੰਚ ਰਹੀ ਸੀ। ਇਸ ਲਈ ਔਰੰਗਜ਼ੇਬ ਸ਼ਾਹੀ ਦਰਬਾਰ ਬਾਰੇ ਪ੍ਰਾਪਤ ਸੂਚਨਾ ਦੀ ਰੌਸ਼ਨੀ ਵਿੱਚ ਆਪਣੀ ਹਿਕਮਤੇ ਅਮਲੀ ਵਿਉਂਤਣ ਵਿੱਚ ਰੁੱਝਾ ਰਹਿੰਦਾ ਸੀ। ਔਰੰਗਜ਼ੇਬ ਨੇ ਇਕ. ਸੋਚੀ ਸਮਝੀ ਵਿਉਂਤ ਅਤੇ ਨੀਤੀ ਤਹਿਤ ਦਾਰਾ ਸ਼ਿਕੋਹ ਵਿਰੁੱਧ ਇਹ ਪ੍ਰਚਾਰ ਮੁਹਿੰਮ ਸ਼ੁਰੂ ਕਰ ਦਿੱਤੀ ਕਿ ਜੇ

ਹਿੰਦੋਸਤਾਨ ਦੇ ਤਖ਼ਤ 'ਤੇ ਦਾਰਾ ਸ਼ਿਕੋਹ ਵਰਗਾ ਬੰਦਾ ਬੈਠ ਜਾਂਦਾ ਹੈ ਤਾਂ ਹਿੰਦੋਸਤਾਨ ਵਿੱਚ ਇਸਲਾਮ ਦੀ ਥਾਂ 'ਤੇ ਹਕੂਮਤ ਦਾ ਤਰਜ਼-ਏ-ਅਮਲ ਹਿੰਦੂਆਂ ਦਾ ਹੀ ਹੋਵੇਗਾ। ਸਿੱਟੇ ਵਲੋਂ ਇਸਲਾਮ ਤੇ ਮੁਸਲਮਾਨ ਦੋਨਾਂ ਦੇ ਨੁਕਸਾਨ ਦੀਆਂ ਬੜੀਆਂ ਨਿਸ਼ਚਤ ਸੰਭਾਵਨਾਵਾਂ ਹਨ। ਇਸ ਪ੍ਰਚਾਰ ਨੇ ਦਾਰਾ ਸ਼ਿਕੋਹ ਦੀ ਸਾਖ ਨੂੰ ਬੜਾ ਧੱਕਾ ਲਾਇਆ। ਇਸੇ ਦੌਰਾਨ ਸਤੰਬਰ, ੧੬੫੭ ਵਿਚ ਬਾਦਸ਼ਾਹ ਸ਼ਾਹ ਜਹਾਨ ਬਿਮਾਰੀ ਦੇ ਦਬਾਓ ਕਾਰਣ ਏਨਾ ਨਿਢਾਲ ਅਤੇ ਢਿੱਲਾ ਪੈ ਗਿਆ ਕਿ ਸ਼ਾਹੀ ਦਰਬਾਰ ਦੀਆਂ ਕਾਰਵਾਈਆਂ ਨੂੰ ਚਲਾ ਸਕਣਾ ਸੰਭਵ ਹੀ ਨਾ ਰਿਹਾ। ਫਲਸਰੂਪ ਦਾਰਾ ਸ਼ਿਕੋਹ ਨੇ ਵਾਲਿਦ ਦੀ ਬਿਮਾਰੀ ਨੂੰ ਛੁਪਾਈ ਰੱਖਣ ਵਿਚ ਹੀ ਆਪਣੀ ਬਿਹਤਰੀ ਸਮਝੀ ਅਤੇ ਅਜਿਹਾ ਪ੍ਰਗਟ ਕਰਨ ਦੀ ਸੂਰਤ ਵਿਚ ਅਤੇ ਸ਼ਾਹੀ ਫਰਮਾਨਾਂ 'ਤੇ ਵੀ ਪਿਤਾ ਦੀ ਥਾਂ ਆਪਣੇ ਦਸਤਖ਼ਤ ਕਰਨੇ ਆਰੰਭ ਕਰ ਦਿੱਤੇ। ਕਿਹਾ ਜਾਂਦਾ ਹੈ ਕਿ ਅਪ੍ਰੈਲ, ੧੬੫੮ ਵਿਚ ਦਾਰਾ ਸ਼ਿਕੋਹ ਨੇ ਰਾਜ ਭਾਗ ਸੰਭਾਲਣ ਦੀ ਭਾਵਨਾ ਦੇ ਅੰਤਰਗਤ ਸ਼ਾਹੀ ਹੁਕਮ ਰਾਹੀਂ ਆਗਰੇ ਤੋਂ ਵੱਖ-ਵੱਖ ਸਿਮਤਾਂ ਨੂੰ ਜਾਣ ਵਾਲੀਆਂ ਸੜਕਾਂ 'ਤੇ ਪਹਿਰੇ ਨਿਸ਼ਚਿਤ ਕਰ ਦਿੱਤੇ। ਇਸ ਤਰ੍ਹਾਂ ਦੀ ਰੱਦੋ-ਬਦਲ ਤੇ ਨਵੇਂ ਪ੍ਰਬੰਧਾਂ ਨੂੰ ਵੇਖ ਦਾਰਾ ਸ਼ਿਕੋਹ ਦੇ ਭਰਾਵਾਂ ਦੇ ਮਨ ਵਿਚ ਸ਼ੰਕੇ ਪੈਦਾ ਹੋਣ ਲੱਗੇ ਕਿ ਸ਼ਾਇਦ ਬਾਦਸ਼ਾਹ ਸ਼ਾਹ ਜਹਾਨ ਇਸ ਸੰਸਾਰ ਤੋਂ ਕੂਚ ਕਰ ਚੁੱਕਾ ਹੈ, ਅਤੇ ਦਾਰਾ ਸ਼ਿਕੋਹ ਜਾਣ ਬੁੱਝ ਕੇ ਇਹ ਖ਼ਬਰ ਨਸ਼ਰ ਨਹੀਂ ਕਰ ਰਿਹਾ, ਤਾਂ ਜੋ ਉਚਿਤ ਸਮਾਂ ਆਉਣ 'ਤੇ ਆਪਣੇ ਆਪ ਨੂੰ ਹਿੰਦੋਸਤਾਨ ਦਾ ਬਾਦਸ਼ਾਹ ਹੋਣ ਦਾ ਐਲਾਨ ਕਰ ਸਕੇ! ਅਜਿਹੀਆਂ ਗ਼ਲਤ-ਫਹਿਮੀਆਂ ਦੇ ਫਲਸਰੂਪ ਆਗਰੇ ਦੇ ਸ਼ਾਹੀ ਹਾਲਾਤ ਨੇ ਏਨੀ ਤੇਜ਼ੀ ਨਾਲ ਕਰਵਟ ਬਦਲੀ ਕਿ ਦਾਰਾ ਸ਼ਿਕੋਹ ਦੇ ਸਾਰੇ ਸੁਪਨੇ ਤੇ ਮਨਸੂਬੇ ਧਰੇ ਧਰਾਏ ਰਹਿ ਗਏ। ਜਦੋਂ ਦਾਰਾ ਨੇ ਆਗਰੇ ਨੂੰ ਆਉਣ ਅਤੇ ਜਾਣ ਵਾਲੇ ਰਸਤੇ ਬੰਦ ਕੀਤੇ ਸਨ ਤਾਂ ਸੰਭਾਵਤ ਸ਼ੱਕ ਦੇ ਦਾਇਰੇ ਵਿਚ ਆ ਕੇ, ਮੁਰਾਦ ਨੇ ਗੁਜਰਾਤ ਵਿਚ ਅਪਣੇ ਆਪ ਨੂੰ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ। ਇਨ੍ਹਾਂ ਹਾਲਾਤਾਂ ਦਾ ਲਾਭ ਉਠਾਉਂਦੇ ਹੋਏ ਸੁਜ਼ਾਅ ਨੇ ਵੀ ਆਪਣੀ ਹਕੂਮਤ ਦਾ ਐਲਾਨ ਕਰ ਦਿੱਤਾ। ਔਰੰਗਜ਼ੇਬ ਏਸੇ ਮੌਕੇ ਦੀ ਤਾੜ ਵਿਚ ਸੀ। ਉਸਨੇ ਆਪਣੇ ਭਰਾ ਮੁਰਾਦ ਨੂੰ ਕਾਇਲ ਕਰਨ ਦੀ ਕੋਸ਼ਿਸ਼ ਕੀਤੀ ਕਿ ਮੈਨੂੰ ਰਾਜ ਭਾਗ ਦੀ ਕੋਈ ਇੱਛਾ, ਲੋਭ, ਲਾਲਚ ਜਾਂ ਭੁੱਖ ਨਹੀਂ। ਚਿੰਤਾ ਕੇਵਲ ਇੰਨੀ ਗੱਲ ਦੀ ਹੈ ਕਿ ਹਿੰਦੋਸਤਾਨ ਵਿਚੋਂ ਇਸਲਾਮੀ ਦਬਦਬਾ ਹੀ ਨਾਂ ਜਾਂਦਾ ਰਹੇ। ਇਸ ਲਈ ਜ਼ਰੂਰੀ ਹੈ ਕਿ ਅਸੀਂ ਦੋਵੇਂ ਇਕੱਠੇ ਹੋਈਏ ਤੇ ਦਾਰਾ ਨੂੰ ਹਰਾ ਦੇਈਏ। ਜੇ ਅਸੀਂ ਆਗਰਾ ਫਤਿਹ ਕਰ ਲੈਂਦੇ ਹਾਂ ਤਾਂ ਮੈਂ ਸਾਰਾ ਰਾਜ-ਭਾਗ ਤੈਨੂੰ ਸੌਂਪ ਕੇ ਹੱਜ ਦੀ ਜ਼ਿਆਰਤ ਲਈ ਚਲਿਆ ਜਾਵਾਂਗਾ। ਔਰੰਗਜ਼ੇਬ ਨੇ ਪ੍ਰਸਤਾਵ ਇਸ ਢੰਗ ਨਾਲ ਪੇਸ਼ ਕੀਤਾ ਕਿ ਮੁਰਾਦ ਨੂੰ ਯਕੀਨ ਹੋ ਗਿਆ ਤੇ ਉਹ ਵੀ ਰਾਜ ਦੇ ਲਾਲਚ ਵਿਚ ਔਰੰਗਜ਼ੇਬ ਦੇ ਦਾਅ ਵਿਚ ਆ ਗਿਆ ਜਾਂ ਔਰੰਗਜ਼ੇਬ ਦੇ ਕੁਟਲ-ਫੰਧੇ ਵਿਚ ਲਾਲਚ

ਵੱਸ ਆਪ ਫਸ ਗਿਆ। ਇਨ੍ਹਾਂ ਤਰਲ ਹਲਾਤਾਂ ਵਿਚ ਫਿਰ ਦਾਰਾ ਆਪ ਫ਼ੌਜ ਦੀ ਅਗਵਾਈ ਕਰਦਾ ਹੋਇਆ ਔਰੰਗਜ਼ੇਬ ਦੀਆਂ ਫ਼ੌਜਾਂ ਦਾ ਟਾਕਰਾ ਕਰਨ ਲਈ ਸ਼ਾਮੂਗੜ੍ਹ ਪੁੱਜਾ। ਸ਼ਾਮੂਗੜ੍ਹ ਇਹ ਇਕ ਨਿੱਕਾ ਜਿਹਾ ਪਿੰਡ ਹੈ, ਜੋ ਆਗਰੇ ਤੋਂ ਪੂਰਬ ਦੀ ਦਿਸ਼ਾ ਵੱਲ ਲਗਭਗ ੧੦ ਮੀਲ ਦੀ ਦੂਰੀ ਤੇ ਵਾਕਿਆ ਹੈ। ਦਾਰਾ ਆਪਣੀ ਪ੍ਰਭਾਵੀ ਹਿਕਮਤੇ ਅਮਲੀ ਨਾਲ ਇਸ ਲੜਾਈ ਵਿਚ ਨਿਸ਼ਚੇ ਹੀ ਜਿੱਤ ਪ੍ਰਾਪਤ ਕਰ ਜਾਂਦਾ ਕਿਉਂਕਿ ਉਸ ਦਾ ਪਲੜਾ ਭਾਰੀ ਸੀ ਪਰ ਦਾਰਾ ਲੜਾਈ ਦੇ ਮੈਦਾਨ ਵਿਚ ਹੀ ਇਕ ਤਕਨੀਕੀ ਗ਼ਲਤੀ ਕਰ ਗਿਆ ਕਿ ਉਹ ਚੱਲਦੀ ਲੜਾਈ ਵਿਚ ਹਾਥੀ ਛੱਡ ਕੇ ਘੋੜੇ ਤੇ ਬੈਠ ਗਿਆ। ਫ਼ੌਜ ਵਲੋਂ ਹਾਥੀ ਤੇ ਖਾਲੀ ਹੁੱਦਾ ਵੇਖ ਕੇ, ਆਪਣੇ ਅਨੁਮਾਨਿਤ ਅਰਥ ਕੱਢਣ ਕਰਕੇ ਵੀ ਉਸ ਦੀ ਹੌਸਲਾ ਸ਼ਿਕਨੀ ਹੋ ਗਈ। ਉਸਦਾ ਇਹ ਗੱਦੀ ਪਰਿਵਰਤਨ ਫ਼ੌਜ ਦੀਆਂ ਅੱਖਾਂ ਤੋਂ ਪਰੋਖੇ ਵਾਪਰਨ ਕਾਰਨ ਹਾਥੀ ਉਪਰਲਾ ਹੁੱਦਾ ਖਾਲੀ ਵੇਖ ਕੇ ਦਾਰਾ ਦੀਆਂ ਫੌਜਾ ਵਿਚ ਭਾਜੜ ਪੈ ਜਾਣੀ ਸੁਭਾਵਿਕ ਹੀ ਸੀ। ਇਸ ਭੱਜ-ਦੌੜ ਵਿਚ ਦਾਰਾ ਸ਼ਿਕੋਹ ਹਾਰਿਆ ਹੋਇਆ ਆਗਰੇ ਵੱਲ ਭੱਜਣ ਲਈ ਮਜ਼ਬੂਰ ਹੋ ਗਿਆ। ਇਸ ਹਾਰ ਕਾਰਨ ਉਹ ਏਨਾ ਸ਼ਰਮਿੰਦਾ ਹੋਇਆ ਕਿ ਉਸਨੇ ਆਪਣੇ ਪਿਤਾ ਸ਼ਾਹ ਜਹਾਨ ਨੂੰ ਮਿਲਣਾ ਵੀ ਮੁਨਾਸਿਬ ਨਾ ਸਮਝਿਆ, ਇਸ ਪ੍ਰਸੰਗ ਵਿੱਚ ਨਾ ਹੀ ਕੋਈ ਮਸ਼ਵਰਾ ਕੀਤਾ ਅਤੇ ਨਾ ਕੋਈ ਵਿਉਂਤ ਬਣਾਈ। ਉਥੋਂ ਉਹ ਦਿੱਲੀ ਵੱਲ ਕੂਚ ਕਰ ਗਿਆ। ਇਸ ਬਿਖਮ ਪ੍ਰਸਥਿਤੀ ਵਿਚ ਵੀ ਸ਼ਾਹ ਜਹਾਨ ਨੇ ਦਾਰਾ ਸ਼ਿਕੋਹ ਨੂੰ ਮਸ਼ਵਰਾ ਭੇਜਿਆ ਕਿ ਉਹ ਪੰਜਾਬ ਅਤੇ ਦਿੱਲੀ ਦੇ ਸ਼ਾਹੀ ਖ਼ਜ਼ਾਨਿਆਂ ਉੱਤੇ ਕਬਜ਼ੇ ਦਾ ਪ੍ਰਬੰਧ ਕਰੇ। ਇਕ ਵਾਰ ਫਿਰ ਫ਼ੌਜਾਂ ਇਕੱਤਰ ਕਰਕੇ ਮੁਕਾਬਲਾ ਕੀਤੇ ਜਾਣ ਲਈ ਉਸਨੂੰ ਪ੍ਰੇਰਨਾ ਹੀ ਨਹੀਂ ਦਿੱਤੀ ਸਗੋਂ ਹੌਸਲਾ ਅਫਜਾਈ ਵੀ ਕੀਤੀ। ਉਸਨੇ ਇਹ ਵੀ ਕਿਹਾ ਕਿ ਤੈਨੂੰ ਸੁਲੇਮਾਨ ਸ਼ਿਕੋਹ ਦੀਆਂ ਫੌਜਾਂ ਦੀ ਦਿੱਲੀ ਬੈਠ ਕੇ ਉਡੀਕ ਕਰਨੀ ਚਾਹੀਦੀ ਹੈ। ਨਿਰੰਤਰ ਬਦਲ ਰਹੀਆਂ ਰਾਜਸੀ ਪ੍ਰਸਥਿਤੀਆਂ ਦੀ ਰੌਸ਼ਨੀ ਵਿਚ ਦਾਰਾ ਸ਼ਿਕੋਹ, ਰਾਜ ਦੀ ਵਾਗਡੋਰ ਅਤੇ ਰਾਜ ਦੇ ਹਾਲਾਤ ਨੂੰ ਆਪਣੇ ਅਧਿਕਾਰ ਵਿਚ ਨਾ ਰੱਖ ਸਕਿਆ। ਉਸਨੇ ਆਪਣੇ ਪਿਤਾ ਦੀ ਸਲਾਹ ਤੇ ਅਮਲ ਕਰਨ ਦੀ ਥਾਂ ਪੰਜਾਬ ਨੂੰ ਨਵਾਂ ਤਾਕਤ ਦਾ ਧੁਰਾ ਤੇ ਕੇਂਦਰ ਬਣਾਉਣ ਦੀ ਵਿਉਂਤ ਬਣਾਈ ਕਿਉਂਕਿ ਪੰਜਾਬ ਪਹਿਲਾਂ ਹੀ ਉਸਦੇ ਅਧਿਕਾਰ ਹੇਠ ਸੀ ਅਤੇ ਲਾਹੌਰ ਦਾ ਨਵਾਬ ਗ਼ੈਰਤ ਖ਼ਾਨ ਉਸਦਾ ਇਕ ਪਰਖਿਆ ਹੋਇਆ ਪੱਕਾ ਵਫਾਦਾਰ ਸੀ।

ਔਰੰਗਜ਼ੇਬ ਦੀ ਕੂਟਨੀਤੀ ਕਾਰਣ ਦਾਰਾ ਸ਼ਿਕੋਹ ਲਾਲ ਕਿਲ੍ਹੇ 'ਤੇ ਵੀ ਕਬਜ਼ਾ ਨਹੀਂ ਸੀ ਕਰ ਸਕਿਆ ਕਿਉਂਕਿ ਲਾਲ ਕਿਲ੍ਹੇ ਦੇ ਕਿਲ੍ਹੇਦਾਰ ਨੂੰ ਔਰੰਗਜ਼ੇਬ ਨੇ ਇਸਲਾਮ ਦਾ ਵਾਸਤਾ ਪਾ ਕੇ, ਰਾਜਨੀਤਕ ਆਰਥਿਕ ਲਾਲਚ ਦੇ ਕੇ, ਉਸਨੂੰ ਪਹਿਲਾਂ ਹੀ ਆਪਣੀ ਇੱਛਾ ਵੱਸ ਕੀਤਾ ਹੋਇਆ ਸੀ। ਦਾਰਾ ਸ਼ਿਕੋਹ ਨੇ ਪੁਰਾਣੇ ਕਿਲ੍ਹੇ ਵਿੱਚ ਕਿਆਮ ਕੀਤਾ। ਦਾਰਾ ਸ਼ਿਕੋਹ ੫ ਜੂਨ ਨੂੰ ਫਿਰ ਦਿੱਲੀ ਪੁੱਜਾ ਤੇ ਸੁਲੇਮਾਨ ਸ਼ਿਕੋਹ

ਦਾ ਇੰਤਜ਼ਾਰ ਕਰਨ ਲੱਗਾ ਪਰ ਰਾਜਨੀਤਕ ਘਟਨਾ-ਕ੍ਰਮ ਏਨੀ ਤੇਜ਼ੀ ਨਾਲ ਵਾਪਰਿਆ ਕਿ ਸਾਰੀ ਸਿਆਸੀ ਸ਼ਤਰੰਜ ਹੀ ਪਲਟ ਗਈ। ਏਧਰ, ੮ ਜੂਨ ਨੂੰ ਔਰੰਗਜ਼ੇਬ ਵੱਲੋਂ ਆਗਰੇ ਦੇ ਸ਼ਾਹੀ ਕਿਲ੍ਹੇ ਉੱਤੇ ਕਬਜ਼ਾ ਕਰਕੇ, ਆਪਣੇ ਪਿਤਾ ਸ਼ਾਹ ਜਹਾਨ ਨੂੰ ਬੰਦੀ ਬਣਾ ਕੇ ਅੰਦਰਲੇ ਮਹੱਲ ਵਿੱਚ ਕੈਦ ਕਰ ਦਿੱਤਾ।

ਇਸ ਔਕੜ ਦੀ ਘੜੀ ਵਿਚ ਦਾਰਾ ਸ਼ਿਕੋਹ ਵਲੋਂ ਗੁਰੂ ਹਰਿ ਰਾਇ ਜੀ ਨੂੰ ਆਪਣੇ ਲਿਖੇ ਖ਼ਤ ਵਿੱਚ ਗੁਰੂ ਜੀ ਦੀ ਪ੍ਰਸ਼ੰਸਾ ਕਰਦਿਆਂ ਮਿਲਣ ਦੀ ਇੱਛਾ ਪ੍ਰਗਟ ਕੀਤੀ। ਇਸ ਖ਼ਤ ਵਿੱਚ ਇਕ ਮਹੱਤਵਪੂਰਣ ਗੱਲ ਇਹ ਸੀ ਕਿ ਉਹ ਆਪਣੀ ਮਾਨਸਿਕ ਅਵਸਥਾ ਨੂੰ ਅੰਕਿਤ ਕਰਦਾ ਹੋਇਆ ਲਿਖਦਾ ਹੈ ਕਿ, **"ਮੈਂ ਮੱਛੀ ਵਾਂਗ ਜਾਲ ਵਿੱਚ ਫਸ ਚੁੱਕਾ ਹਾਂ, ਆਪ ਹੀ ਬਖ਼ਸ਼ਿਸ਼ ਕਰੋ"**। ਇਹ ਹਵਾਲਾ ਵੀ ਇਸ ਗੱਲ ਦੀ ਪੁਸ਼ਟੀ ਕਰਦਾ ਹੈ ਕਿ ਦਾਰਾ ਸ਼ਿਕੋਹ ਦੀ ਉਨ੍ਹਾਂ ਦਿਨਾ ਵਿੱਚ ਮਾਨਸਿਕ ਅਵਸਥਾ ਕੀ ਸੀ ? ਅਸਲ ਵਿੱਚ ਔਰੰਗਜ਼ੇਬ ਦਾਰਾ ਦਾ ਪਿੱਛਾ ਕਰ ਰਿਹਾ ਸੀ ਅਤੇ ਦਾਰਾ ਸ਼ਿਕੋਹ ਬਚਣ ਲਈ ਆਪਣਾ ਰਾਹ ਢੂੰਡ ਰਿਹਾ ਸੀ। ਦਾਰਾ ਸ਼ਿਕੋਹ ਨੇ ਕੀਰਤਪੁਰ ਸਾਹਿਬ ਵੱਲ ਆਪਣੀ ਯਾਤਰਾ ਆਰੰਭ ਕਰਨ ਤੋਂ ਪਹਿਲਾ ਸੁਲੇਮਾਨ ਸ਼ਿਕੋਹ ਨੂੰ ਲਾਹੌਰ ਪੁੱਜਣ ਦਾ ਪੈਗ਼ਾਮ ਭੇਜਿਆ ਸੀ। ਦਾਰਾ ਸ਼ਿਕੋਹ ਨੂੰ ਕੀਰਤਪੁਰ ਸਾਹਿਬ ਪਹੁੰਚ ਕੇ ਪਤਾ ਲੱਗਾ ਕਿ ਗੁਰੂ ਜੀ ਤਾਂ ਤੀਰਥ ਯਾਤਰਾ ਤੇ ਹਨ। ਦਾਰਾ ਸ਼ਿਕੋਹ ਨੇ ਸਤਲੁਜ ਨੂੰ ਪਾਰ ਕੀਤਾ ਅਤੇ ਆਪਣੇ ਪਰਖੇ ਹੋਏ ਸਾਥੀ ਜਰਨੈਲਾਂ ਨੂੰ ਔਰੰਗਜ਼ੇਬ ਦੀਆਂ ਫੌਜਾਂ ਨੂੰ ਡੱਕਣ ਲਈ ਦਰਿਆ 'ਤੇ ਰਾਖੀ ਕਰਨ ਲਈ ਕਿਹਾ। ਆਪ ਉਹ ਗੋਇੰਦਵਾਲ ਪਹੁੰਚਿਆ। ਉਸਦੀ ਮਾੜੀ ਹਾਲਤ ਵੇਖ ਕੇ ਗੁਰੂ ਹਰਿ ਰਾਇ ਜੀ ਨੇ ਉਸਨੂੰ ਹੌਸਲਾ ਦਿੱਤਾ ਅਤੇ ਕਿਹਾ ਕਿ ਇਸ ਦੁਨੀਆ ਦੇ ਰਾਜ ਨਾਲੋਂ ਦੀਨੀ ਰਾਜ ਕਿਤੇ ਮਹੱਤਵਪੂਰਣ ਤੇ ਵੱਡਾ ਹੈ। ਦਾਰਾ ਸ਼ਿਕੋਹ ਨੇ ਬੇਨਤੀ ਕੀਤੀ ਕਿ "ਮੈਂ ਆਪ ਜੀ ਦੀ ਸ਼ਰਨ ਵਿੱਚ ਆਇਆ ਹਾਂ, ਮੇਰੀ ਰੱਖਿਆ ਕਰੋ ਅਤੇ ਕਿਰਪਾ ਕਰਕੇ ਤੁਸੀਂ ਆਪਣੇ ਸੇਵਕਾਂ ਨੂੰ ਬਿਆਸ ਦਰਿਆ ਦੇ ਕੰਢੇ 'ਤੇ ਔਰੰਗਜ਼ੇਬ ਦੀਆਂ ਫ਼ੌਜਾਂ ਨੂੰ ਰੋਕਣ ਲਈ ਕਹੋ ਤਾਂ ਜੋ ਮੈਂ ਲਾਹੌਰ ਪੁੱਜ ਸਕਾਂ"। ਗੁਰੂ ਜੀ ਨੇ ਆਪਣੀਆਂ ਫੌਜਾਂ ਨੂੰ ਬਿਆਸ ਦਰਿਆ ਦੇ ਕੰਢੇ 'ਤੇ ਪਹਿਰਾ ਰੱਖਣ ਦੇ ਆਦੇਸ਼ ਦਿੱਤੇ ਤੇ ਇਸ ਘਾਟ 'ਤੇ ਕਿਸੇ ਵਿਅਕਤੀ ਨੂੰ ਉਤਰਨ ਨਾ ਦਿੱਤਾ ਗਿਆ।

ਇਤਿਹਾਸ ਵਿੱਚ ਜ਼ਿਕਰ ਮਿਲਦਾ ਹੈ ਕਿ ੨੩ ਜੁਲਾਈ, ੧੬੫੮ ਨੂੰ ਦਾਰਾ ਸ਼ਿਕੋਹ ਲਾਹੌਰ ਪਹੁੰਚ ਜਾਂਦਾ ਹੈ। ਇਕ ਅਨੁਮਾਨ ਅਨੁਸਾਰ ਉਸ ਵਲੋਂ ਇਕੱਤਰ ਕੀਤੀ ਗਈ ਫੌਜ ਦੀ ਗਿਣਤੀ ਤੀਹ ਹਜ਼ਾਰ ਤੋਂ ਵੱਧ ਸੀ। ਪਹਾੜੀ ਰਾਜਿਆਂ ਨੇ ਵੀ ਉਸਦੀ ਸਹਾਇਤਾ ਕੀਤੀ। ਆਪਣੀ ਰੱਖਿਆ ਲਈ ਭਾਵੇਂ ਦਾਰਾ ਸ਼ਿਕੋਹ ਬੜੀਆਂ ਨਿਯਮਬੱਧ ਤਿਆਰੀਆਂ ਕਰ ਰਿਹਾ ਸੀ ਪਰ ਔਰੰਗਜ਼ੇਬ ਦੀ ਯੋਜਨਾਬੰਦੀ ਤੇ ਤੇਜ਼ੀ ਸਾਹਮਣੇ ਉਹ ਟਿਕ ਨਾ ਸਕਿਆ। ਸਿੰਧ ਵਿਖੇ ਜਿਸ ਮਲਕ ਜੀਵਨ ਪਾਸ ਉਹ ਰਹਿ

ਰਿਹਾ ਸੀ, ਉਸਨੇ ਵਿਸਾਹਘਾਤ ਕਰਦੇ ਹੋਏ ਦਾਰਾ ਤੇ ਉਸਦੇ ਪੁੱਤਰ ਨੂੰ ਬੇੜੀਆਂ ਵਿੱਚ ਬੰਨ੍ਹ ਕੇ ਦਿੱਲੀ ਪੇਸ਼ ਕਰ ਦਿੱਤਾ।

ਦਾਰਾ ਸ਼ਿਕੋਹ ਨੇ ਔਰੰਗਜ਼ੇਬ ਦੇ ਸਾਹਮਣੇ ਪੇਸ਼ ਹੁੰਦੇ ਹੋਏ, ਉਸਨੂੰ ਬਾਦਸ਼ਾਹ ਬਣਨ 'ਤੇ ਮੁਬਾਰਕਬਾਦ ਵੀ ਪੇਸ਼ ਕੀਤੀ ਪਰ ਔਰੰਗਜ਼ੇਬ ਨੇ ਇਹ ਦੋਸ਼ ਲਾ ਕੇ ਸਿੱਧ ਕਰ ਦਿੱਤਾ ਕਿ ਦਾਰਾ ਸ਼ਿਕੋਹ ਨੇ ਕੁਫਰ ਤੇ ਇਸਲਾਮ ਨੂੰ ਜੌੜੇ ਭਰਾ ਅੰਕਿਤ ਕੀਤਾ ਹੈ। ਇਹ ਇਸਲਾਮ ਦੇ ਵਿਰੁੱਧ ਹੈ। ਇਸ ਲਈ ਦਾਰਾ ਸ਼ਿਕੋਹ ਨੂੰ ਕਤਲ ਕਰਨ ਦਾ ਹੁਕਮ ਦਿੱਤਾ। ਏਥੇ ਹੀ ਬੱਸ ਨਹੀਂ, ਔਰੰਗਜ਼ੇਬ ਨੇ ਦੂਸਰੇ ਭਰਾ ਮੁਰਾਦ ਨੂੰ ਵੀ ਮਰਵਾ ਦਿੱਤਾ ਸੀ ਅਤੇ ਆਪ ਰਾਜ ਭਾਗ ਸੰਭਾਲ ਲਿਆ ਸੀ। ਇੱਥੇ ਇਹ ਵਰਣਨ ਕਰਨਾ ਉਚਿਤ ਹੋਵੇਗਾ ਕਿ ਭਾਵੇਂ ਦਾਰਾ ਸ਼ਿਕੋਹ ਨੇ ਪਿਤਾ ਦੀ ਬਿਮਾਰੀ ਕਾਰਨ ਸਾਰਾ ਪ੍ਰਬੰਧ ਆਪਣੇ ਹੱਥ ਵਿੱਚ ਕਰ ਲਿਆ ਸੀ ਅਤੇ ਰਾਜਧਾਨੀ ਵਿੱਚੋਂ ਖ਼ਬਰ ਬਾਹਰ ਨਾ ਜਾ ਸਕੇ, ਇਸ ਲਈ ਸਾਰੇ ਮਾਰਗ-ਸਾਧਨਾਂ 'ਤੇ ਆਪਣੇ ਬੰਦੇ ਬੈਠਾ ਦਿੱਤੇ ਸਨ ਪਰ ਇਨ੍ਹਾਂ ਕਾਰਵਾਈਆਂ ਨਾਲ ਸ਼ਾਹ ਜਹਾਨ ਦੀ ਸੰਭਾਵਤ ਮੌਤ ਦਾ ਭੁਲੇਖਾ ਪੈਂਦਾ ਸੀ।

* "ਭਾਵੇਂ ਦਾਰਾ ਸ਼ਿਕੋਹ ਵਲੀ ਅਹਿਦ ਸੀ ਅਤੇ ਸਲਤਨਤ ਦੀ ਵਾਧ ਘਾਟ ਦਾ ਜ਼ਿੰਮੇਵਾਰ ਵੀ ਸੀ ਪਰ ਉਹ ਔਰੰਗਜ਼ੇਬ ਤੋਂ ਬੜਾ ਤ੍ਰਹਿੰਦਾ ਸੀ।"
* ਦਾਰਾ ਸ਼ਿਕੋਹ ਵੱਲੋਂ ਔਰੰਗਜ਼ੇਬ ਦੇ ਵਿਰੁੱਧ ਸਾਰਾ ਪ੍ਰਬੰਧ ਕਰਨ ਦੇ ਬਾਵਜੂਦ ਵੀ ਦਾਰਾ ਸ਼ਿਕੋਹ, ਔਰੰਗਜ਼ੇਬ ਤੇ ਆਬੂਰ ਹਾਸਲ ਨਾ ਕਰ ਸਕਿਆ।
* ਦਾਰਾ ਔਰੰਗਜ਼ੇਬ ਹੱਥੋਂ ਸ਼ਿਕਸਤ ਖਾ ਕੇ ਜਾਂ ਇਉਂ ਕਹਿ ਲਉ ਮਾਨਸਿਕ ਤੌਰ 'ਤੇ ਸ਼ਿਕਸਤ ਪ੍ਰਵਾਨ ਕਰਕੇ ਅਫਗਾਨਿਸਤਾਨ ਪਹੁੰਚਣ ਲਈ ਪੰਜਾਬ ਵਿਚੋਂ ਲੰਘ ਰਿਹਾ ਸੀ, ਜਦੋਂ ਦਾਰਾ ਸ਼ਿਕੋਹ ਦੀ ਮਿਲਣੀ ਗੁਰੂ ਹਰਿ ਰਾਇ ਨਾਲ ਸੰਬੰਧਿਤ ਕੀਤੀ ਜਾਂਦੀ ਹੈ।

ਇਹਦੇ ਵਿੱਚ ਕੋਈ ਸ਼ੱਕ ਨਹੀਂ ਕਿ ਦਾਰਾ ਸ਼ਿਕੋਹ ਦੇ ਗੁਰੂ ਜੀ ਨਾਲ ਬੜੇ ਨਿੱਘੇ ਸੰਬੰਧ ਸਨ। ਦਾਰਾ ਆਲਮ ਫ਼ਾਜ਼ਲ ਹੋਣ ਕਰਕੇ ਧਰਮ ਸ਼ਾਸਤਰ ਵਿੱਚ ਦਿਲਚਸਪੀ ਰੱਖਣ ਕਰਕੇ ਗੁਰੂਆਂ, ਪੀਰਾਂ ਦਾ ਆਦਰ ਕਰਨ ਵਾਲਾ ਵਿਅਕਤੀ ਸੀ। ਦੂਸਰਾ ਉਹ ਭਿਆਨਕ ਬਿਮਾਰੀ ਤੋਂ ਮੁਕਤੀ ਹਾਸਲ ਕਰਨ ਲਈ ਵੀ ਗੁਰੂ ਜੀ ਦਾ ਅਹਿਸਾਨਮੰਦ ਸੀ। ਪੰਜਾਬ ਵਿੱਚ ਸਿੱਖ ਸੰਪਰਦਾ ਨਾਲ ਸੰਬੰਧਿਤ ਲੋਕਾਂ ਵਿਚ ਵਿਸ਼ੇਸ਼ ਕਰਕੇ ਅਤੇ ਆਮ ਜਨ-ਸਾਧਾਰਣ ਵਿਚ ਵੀ ਗੁਰੂ ਜੀ ਦਾ ਚੋਖਾ ਅਸਰ-ਰਸੂਖ਼ ਤੇ ਪ੍ਰਭਾਵ ਸੀ। ਜੇ ਗੁਰੂ ਜੀ ਸੱਚੀ-ਮੁੱਚੀਂ ਦਾਰਾ ਸ਼ਿਕੋਹ ਦੀ ਸਹਾਇਤਾ ਕਰਨੀ ਚਾਹੁੰਦੇ ਤਾਂ ਸਮੁੱਚਾ ਸੇਵਕ ਜਗਤ, ਉਨ੍ਹਾਂ ਦੇ ਇਕ ਇਸ਼ਾਰੇ 'ਤੇ ਦਾਰਾ ਸ਼ਿਕੋਹ ਦੇ ਸੰਕਟ ਵਿਚ ਕੁਰਬਾਨ ਹੋਣ ਲਈ ਤਿਆਰ ਹੋ ਜਾਂਦਾ। ਵੈਸੇ ਵੀ ਛੇਵੇਂ ਗੁਰੂ ਦੀ ਅਗਵਾਈ ਹੇਠ, ਸਿੱਖ ਮੈਦਾਨੀ ਜੰਗ ਵਿਚ ਆਪਣੀ ਤਾਕਤ ਦਾ ਪ੍ਰਦਰਸ਼ਨ ਕਰ ਚੁੱਕੇ ਸਨ। ਇਨ੍ਹਾਂ

ਹਾਲਤਾਂ ਵਿਚ ਸਿਰਫ ਪੰਜਾਬ ਵਿੱਚੋਂ ਹੀ, ਕੇਵਲ ਸਿੱਖਾਂ ਦੀ ਹੀ ਇੱਕ ਵੱਡੀ ਫੌਜੀ ਸ਼ਕਤੀ ਇੱਕਤਰ ਕੀਤੀ ਜਾ ਸਕਦੀ ਸੀ ਅਤੇ ਦਾਰਾ ਸ਼ਿਕੋਹ ਕੋਲ ਆਪਣੀ ਵੀ ੨੦ ਹਜ਼ਾਰ ਫੌਜ ਸੀ। ਏਨੀ ਕੁ ਹੋਰ ਸੈਨਾ ਵੀ ਇੱਕਤਰ ਕੀਤੀ ਜਾ ਸਕਦੀ ਸੀ। ਅਸਲ ਨੁਕਤਾ ਵਿਚਾਰਨ ਵਾਲਾ ਇਹ ਹੈ ਕਿ ਦਾਰਾ ਸ਼ਿਕੋਹ ਪੰਜਾਬ ਵਿਚ ਆਪਣੇ ਭਰਾ ਔਰੰਗਜ਼ੇਬ ਦਾ ਟਾਕਰਾ ਕਰਨ ਦੀ ਦ੍ਰਿਸ਼ਟੀ ਤੋਂ ਪ੍ਰਵੇਸ਼ ਨਹੀਂ ਸੀ ਕਰ ਰਿਹਾ ਅਤੇ ਨਾ ਹੀ ਮਾਨਸਿਕ ਤੌਰ 'ਤੇ ਉਸ ਵਿਚ ਏਨੀ ਤਾਕਤ ਸੀ। ਉਂਜ ਵੀ ਏਥੇ ਆਉਣ ਤੋਂ ਪਹਿਲਾਂ ਉਹ ਇਕ ਦੋ ਵਾਰ ਹਾਰ ਚੁੱਕਿਆ ਸੀ।

ਦਾਰਾ ਸ਼ਿਕੋਹ ਨੂੰ ਗੁਰੂ ਘਰ ਨਾਲ ਇਕ ਵਿਸ਼ੇਸ਼ ਉਨਸ ਤੇ ਮੁਹੱਬਤ ਸੀ। ਇਸ ਮੁਹੱਬਤ ਦੀ ਪਿੱਠ-ਭੂਮੀ ਵਿਚ ਗੁਰੂ ਸਹਿਬਾਨ ਦਾ ਗੁਰਮਤਿ ਦਰਸ਼ਨ, ਗੁਰੂ ਵਿਹਾਰ ਤੇ ਲੋਕ-ਕਲਿਆਣ ਦੀ ਪਹੁੰਚ ਸ਼ਾਮਲ ਹੈ। ਇਹ ਇਕ ਇਤਿਹਾਸਕ ਸੱਚਾਈ ਹੈ ਕਿ ਦਾਰਾ ਸ਼ਿਕੋਹ ਨੂੰ ਬਿਮਾਰੀ ਤੋਂ ਮੁਕਤੀ ਦਿਵਾਉਣ ਅਤੇ ਉਸ ਨੂੰ ਪੁਨਰ-ਜੀਵਨ ਪ੍ਰਦਾਨ ਕਰਨ ਵਿਚ ਗੁਰੂ ਜੀ ਦੀ ਭੂਮਿਕਾ ਦੇ ਗੁਰਮਤਿ ਦੇ ਸਿੱਧਾਂਤ 'ਸਰਬਤ ਦਾ ਭਲਾ' ਦੇ ਅੰਤਰਗਤ ਵਧੇਰੇ ਪ੍ਰਸੰਗਿਕ ਰੂਪ ਵਿਚ ਗ੍ਰਹਿਣ ਕੀਤੀ ਜਾ ਸਕਦੀ ਹੈ।

**ਅ) ਔਰੰਗਜ਼ੇਬ ਦਾ ਪ੍ਰਸੰਗ:**

ਜਿੱਥੋਂ ਤੱਕ ਔਰੰਗਜ਼ੇਬ ਦਾ ਪ੍ਰਸੰਗ ਹੈ ਉਹ ਗੱਦੀ ਤੇ ਬੈਠ ਕੇ ਆਪਣੇ ਆਪ ਨੂੰ ਇਕ ਸਮਰੱਥ, ਸ਼ਕਤੀਸ਼ਾਲੀ ਤੇ ਖ਼ੁਦਾਪ੍ਰਸਤ ਬਾਦਸ਼ਾਹ ਸਿੱਧ ਕਰਨਾ ਚਾਹੁੰਦਾ ਸੀ। ਔਰੰਗਜ਼ੇਬ ਵਰਗਾ ਬਾਦਸ਼ਾਹ, ਜਿਹੜਾ ਆਪਣੇ ਭਰਾ ਦੇ ਪ੍ਰਸੰਸਕ ਸੂਫੀ ਸੰਤ ਸਰਮਦ ਨੂੰ ਕਤਲ ਕਰਵਾ ਸਕਦਾ ਹੈ ਤਾਂ ਅਜਿਹੀਆਂ ਹੋਰ ਕਈ ਸਮਰੂਪ ਘਟਨਾਵਾਂ, ਉਸ ਦੀ ਮਨੋਅਵਸਥਾ ਦੀ ਨਿਸ਼ਾਨਦੇਹੀ ਕਰਦੀਆਂ ਹਨ ਕਿ ਉਹ ਕਿਸ ਤਰ੍ਹਾਂ ਦੀ ਹਫੀ ਹੋਈ, ਕਮਜ਼ੋਰ ਪਰ ਬਦਲਾ ਲਊ ਮਾਨਸਿਕਤਾ ਨੂੰ ਹੰਢਾ ਰਿਹਾ ਸੀ। ਇਸ ਕਠੋਰ, ਤਰਲ ਤੇ ਵਿਚਲਿਤ ਮਾਨਸਿਕ ਅਵਸਥਾ ਵਿਚ ਉਹ ਗੁਰੂ ਜੀ ਨੂੰ ਕਿਉਂ ਮਿਲਣ ਦਾ ਇੱਛੁਕ ਸੀ? ਇਸ ਮੇਲ ਮਗਰ ਕੋਈ ਛਲ-ਕਪਟ ਜਾਂ ਮਸਲਹਤ ਸੀ ਜਾਂ ਕੋਈ ਮਾਨਸਿਕ ਬੇਚੈਨੀ ਦਾ ਸਰੋਕਾਰ ਸੀ? ਔਰੰਗਜ਼ੇਬ ਗੁਰੂ ਜੀ ਨਾਲ ਸੰਪਰਕ ਕਰਨਾ ਚਾਹੁੰਦਾ ਸੀ।

ਪੰਜਾਬ ਦੇ ਇਤਿਹਾਸ ਵਿਚ ਜ਼ਿਕਰ ਮਿਲਦਾ ਹੈ ਕਿ ਔਰੰਗਜੇਬ ਵੱਲੋਂ ਗੁਰੂ ਜੀ ਉੱਤੇ ਲਗਾਤਾਰ ਤਿੰਨ ਹਮਲੇ ਕਰਵਾਏ ਗਏ। **ਪਹਿਲੀ ਵਾਰ** ਹਮਲਾ, ੧੦ ਹਜ਼ਾਰੀ ਮਨਸਬ ਪ੍ਰਾਪਤ ਜ਼ਾਲਮ ਖ਼ਾਨ ਵੱਲੋਂ ਕੀਤਾ ਗਿਆ। ਜ਼ਾਲਮ ਖ਼ਾਨ ਨੇ ਹਾਲੀ ਪਹਿਲੇ ਪੜਾਅ ਦੀਆਂ ਹੀ ਤਿਆਰੀਆਂ ਕੀਤੀਆਂ ਸਨ ਕਿ ਉਸਦੇ ਪੇਟ ਵਿਚ ਅਜਿਹਾ ਦਰਦ ਉੱਠਿਆ, ਜੋ ਉਸ ਲਈ ਜਾਨ ਲੇਵਾ ਸਾਬਤ ਹੋਇਆ। ਫਿਰ **ਦੂਜੀ ਵਾਰ**, ਕੰਧਾਰ ਦੇ ਪ੍ਰਸਿੱਧ ਜਰਨੈਲ ਦੰਬੇ ਖ਼ਾਨ ਨੂੰ ਹਮਲੇ ਲਈ ਭੇਜਿਆ ਗਿਆ। ਉਹ ਜਦ

ਕਰਤਾਰਪੁਰ (ਜਲੰਧਰ) ਨੇੜੇ ਪਹੁੰਚ ਕੇ ਵਿਸ਼ਰਾਮ ਅਵਸਥਾ ਵਿਚ ਸੁੱਤਾ ਸੀ ਤਾਂ ਉਸਦੇ ਪੁਰਾਣੇ ਦੁਸ਼ਮਣਾਂ ਨੇ ਸੁੱਤੇ ਪਏ ਨੂੰ ਹੀ ਕਤਲ ਕਰ ਦਿੱਤਾ। ਉਸ ਵੇਲੇ ਉਨ੍ਹਾਂ ਦੀਆਂ ਫੌਜਾਂ ਵਿਚ ਅਜਿਹੀ ਭਗਦੜ ਮੱਚੀ ਕਿ ਸਾਰੀ ਦੀ ਸਾਰੀ ਫੌਜ ਆਪੋ ਆਪਣੇ ਟਿਕਾਣਿਆਂ 'ਤੇ ਪਰਤ ਗਈ ਅਤੇ ਹੁਣ **ਤੀਜੀ ਵਾਰ** ਨਾਹਰ ਖ਼ਾਨ ਨੇ, ਜੋ ਸਹਾਰਨਪੁਰ ਤੋਂ ਆਇਆ ਸੀ, ਚੰਗੀ ਜੰਗੀ ਤਿਆਰੀ ਨਾਲ ਕੀਰਤਪੁਰ ਸਾਹਿਬ ਵੱਲ ਚੜ੍ਹਾਈ ਕਰਨ ਦੀ ਇੱਛਾ ਨਾਲ ਕੂਚ ਕੀਤਾ। ਅਜੇ ਨਾਹਰ ਖ਼ਾਨ ਫ਼ੌਜ ਲੈ ਕੇ ਦਾਮਾ, ਜਿਹੜਾ ਜਮਨਾ ਨਗਰ ਤੋਂ ਚਾਰ ਮੀਲ 'ਤੇ ਹੀ ਪੁੱਜਾ ਸੀ ਕਿ ਹੈਜ਼ੇ ਦੀ ਅਜਿਹੀ ਵਬਾਅ ਫੈਲੀ ਕਿ ਨਾਹਰ ਖ਼ਾਨ ਅਤੇ ਉਸਦੇ ਸਾਥੀ ਫੌਜੀਆਂ ਦੀਆਂ ਬੜੀ ਤੇਜ਼ੀ ਨਾਲ ਮੌਤਾਂ ਹੋਈਆਂ ਅਤੇ ਬਾਕੀ ਫ਼ੌਜੀਆਂ ਨੇ ਇਸ ਸਭ ਘਟਨਾਕ੍ਰਮ ਨੂੰ ਗੁਰੂ ਦੀ ਕਰੋਪੀ ਨਾਲ ਜੋੜਿਆ ਅਤੇ ਅੱਗੇ ਜਾਣ ਤੋਂ ਇਨਕਾਰੀ ਹੋ ਗਏ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਗੋਬਿੰਦ ਜੀ ਨੇ ਗੁਰੂ ਹਰਿ ਰਾਇ ਜੀ ਨੂੰ ਵਰ ਦੇ ਰੂਪ ਵਿਚ ਬਚਨ ਦਿੱਤਾ ਸੀ ਕਿ ਜੋ ਕੋਈ ਵੀ ਆਪ 'ਤੇ ਵਾਰ ਕਰਨ ਦਾ ਸੰਕਲਪ ਵੀ ਕਰੇਗਾ, ਉਸਦੇ ਨਾਸ਼ ਦੀਆਂ ਸੰਭਾਵਨਾਵਾਂ ਪੈਦਾ ਹੋ ਜਾਣਗੀਆਂ। ਆਲਮਗੀਰ ਬਾਦਸ਼ਾਹ ਨੇ ਕਈ ਵਾਰ ਫੇਰ ਫੌਜ ਭੇਜੀ, ਪਰ ਉਨ੍ਹਾਂ ਦੀ ਇਕ ਵੀ ਪੇਸ਼ ਨਾ ਗਈ।

ਔਰੰਗਜ਼ੇਬ ਦੀ ਇਹ ਬਦਕਿਸਮਤੀ ਸੀ ਕਿ ਤਾਕਤ ਪ੍ਰਾਪਤੀ ਦੀ ਅੰਨ੍ਹੀ ਤੇ ਖ਼ੁਦਗਰਜ਼ ਲੜਾਈ ਵਿਚ ਨੇਕੀ ਬਦੀ ਦੀ ਤਮੀਜ਼ ਹੀ ਭੁੱਲ ਗਿਆ। ਇਸਲਾਮੀ ਸ਼ਰ੍ਹਾ ਪਸੰਦ ਕਾਜ਼ੀਆਂ, ਕੱਟੜਵਾਦੀਆਂ ਨੂੰ ਨਾਲ ਲੈ ਕੇ, ਉਸ ਨੇ ਗ਼ੈਰ-ਮੁਸਲਮਾਨਾਂ 'ਤੇ ਜ਼ੁਲਮ ਢਾਹੇ, ਟੈਕਸ ਲਾਏ ਅਤੇ ਮਨਾਹੀਆਂ ਨਿਸ਼ਚਿਤ ਕੀਤੀਆਂ। ਆਪਣੀ ਬਾਦਸ਼ਾਹਤ ਦੇ ਆਰੰਭਲੇ ਸਮੇਂ ਵਿਚ ਉਸ ਨੂੰ ਗੁਰੂ ਘਰ ਤੇ ਗੁਰਮਤਿ ਦੀ ਅਜ਼ਮਤ ਤੇ ਫਲਸਫੇ ਬਾਰੇ ਕੋਈ ਗਿਆਨ ਨਹੀਂ ਸੀ।

"ਤਖ਼ਤ-ਨਸ਼ੀਨੀ ਦੇ ਸ਼ੁਰੂ ਦੇ ਸਾਲਾਂ ਵਿਚ ਸ਼ਹਿਨਸ਼ਾਹ ਔਰੰਗਜ਼ੇਬ ਗੁਰੂ ਘਰ ਦੀ ਪੈਗੰਬਰੀ ਬਜ਼ੁਰਗੀ ਦਾ ਅਨੁਭਵ ਨਹੀਂ ਸੀ ਰਖਦਾ, ਅਤੇ ਉਸ ਦੀਆਂ ਇਲਾਹੀ ਰਮਜ਼ਾਂ ਨਾਲ ਉਸਦੇ ਦਿਲ ਨੇ ਕੋਈ ਤਾਲ-ਮੇਲ ਕਾਇਮ ਨਹੀਂ ਸੀ ਕੀਤਾ। ਉਂਝ ਦਿਮਾਗੀ ਤੌਰ ਤੇ ਉਹ ਸਿੱਖ-ਧਰਮ ਦੇ ਬੁੱਤ-ਸ਼ਿਕਨੀ ਦੇ ਯਕੀਨ ਬਾਰੇ ਜਾਣਕਾਰੀ ਰੱਖਦਾ ਸੀ, ਅਤੇ ਸ਼ਾਇਦ ਇਸ ਕਾਰਨ ਉਸਦੇ ਅੰਦਰ ਲੁਕਵੇਂ ਤੌਰ ਉੱਤੇ ਧਰਮ ਲਈ ਧੁੰਦਲੀ ਪ੍ਰਸੰਸਾ ਵੀ ਹੋਵੇ, ਪਰ ਇਹ ਸੀਮਿਤ ਜਿਹੀ ਜਾਣਕਾਰੀ ਸ਼ਹਿਨਸ਼ਾਹ ਅੰਦਰ ਗੁਰੂ ਨਾਨਕ-ਸੱਚ ਦਾ ਕੋਈ ਮੁਰਸ਼ਿਦ-ਰੂਪ ਸਥਾਪਤ ਕਰਨ ਲਈ ਕਾਫੀ ਨਹੀਂ ਸੀ। ਸੋ ਤਖ਼ਤ-ਨਸ਼ੀਨੀ ਦੇ ਛੇਤੀ ਹੀ ਪਿੱਛੋਂ ਸ਼ਹਿਨਸ਼ਾਹ ਦੀ ਗੁਰੂ-ਘਰ ਨੂੰ ਪਛਾਣਨ ਵਾਲੀ ਸੂਝ ਉੱਤੇ ਸੰਸਾਰੀ ਤੁਅੱਸਬ ਹਾਵੀ ਹੋਣ ਲਗਦੇ ਹਨ। ਸ਼ਹਿਨਸ਼ਾਹ ਜਾਣਦਾ ਸੀ ਕਿ ਸੱਤਵੇਂ ਗੁਰੂ ਨਾਨਕ ਸਾਹਿਬ ਸ਼ਹਿਜ਼ਾਦਾ ਦਾਰਾ ਸ਼ਿਕੋਹ ਨੂੰ ਮੁਰਸ਼ਿਦ-ਰੂਪ ਵਾਂਗ ਪਿਆਰੇ ਸਨ। ਬਾਦਸ਼ਾਹ ਤਖ਼ਤ-ਨਸ਼ੀਨੀ ਪਿਛੋਂ ੧੬੬੧ ਈਸਵੀ ਵਿਚ ਗੁਰੂ ਹਰਿ

ਰਾਇ ਨੂੰ ਗ੍ਰਿਫ਼ਤਾਰ ਕਰਨ ਲਈ ਨਿੱਕੇ ਨਿੱਕੇ ਹਥਿਆਰਬੰਦ ਦਸਤੇ ਭੇਜਦਾ ਹੈ, ਜਿਹਨਾਂ ਦੇ ਸਿਪਾਹ-ਸਲਾਰ ਗੁਰੂ ਅਰਜਨ ਸਾਹਿਬ ਉੱਤੇ ਚੜ੍ਹਕੇ ਆਏ ਸੁਲਹੀ ਖਾਂ ਅਤੇ ਸੁਲਬੀ ਖ਼ਾਂ ਵਾਂਗ ਰਾਹ ਵਿਚ ਹੀ ਖ਼ਤਮ ਹੋ ਜਾਂਦੇ ਹਨ, ਕਿਉਂਕਿ ਗੁਰੂ ਹਰਿ ਰਾਇ ਸਾਹਿਬ ਦੀ ਸ਼ਹੀਦੀ ਗੁਰੂ-ਲਿਵ ਦੇ ਨਿਰਾਕਾਰ ਸੱਚ ਦੀ ਮੰਗ ਅਨੁਸਾਰ ਹੀ ਹੋ ਸਕਦੀ ਸੀ। ਔਰੰਗਜ਼ੇਬ ਦੇ ਗੁਰੂ ਹਰਿ ਰਾਏ ਸਾਹਿਬ ਨੂੰ ਦਿੱਲੀ ਬੁਲਾਉਣ ਪਿੱਛੇ ਸਿਰਫ ਤਿੰਨ ਕਾਰਨ ਸਨ।

- ਉਸਦੇ ਅੰਦਰ ਕਰਾਮਾਤ ਨੂੰ ਪਰਤੱਖ ਰੂਪ ਵਿਚ ਤੱਕਣ ਦੀ ਤਲਬ ਸੀ;
- ਨਵੇਂ ਬੁੱਤ-ਸ਼ਿਕਨ ਮਜ਼੍ਹਬ ਬਾਰੇ ਬਾਦਸ਼ਾਹ ਵਧੇਰੇ ਵਾਕਫੀ ਲੈਣ ਦੀ ਉਤਸੁਕਤਾ ਰੱਖਦਾ ਹੋਵੇਗਾ;
- ਸ਼ਾਇਦ ਔਰੰਗਜ਼ੇਬ ਗੁਰੂ ਜੀ ਨੂੰ ਇਸ ਅਚੇਤ ਲਾਲਸਾ ਅਤੇ ਨੇੜ-ਆਸ ਅਧੀਨ ਦਿੱਲੀ ਬੁਲਾ ਰਿਹਾ ਹੋਵੇ, ਕਿ ਬੁੱਤ-ਸ਼ਿਕਨੀ ਵਿਚ ਵਿਸ਼ਵਾਸ ਰੱਖਣ ਵਾਲੇ ਧਰਮ ਨੂੰ ਜਾਂ ਤਾਂ ਇਸਲਾਮ ਵਿਚ ਆਉਣ ਦੀ ਪ੍ਰੇਰਣਾ ਕੀਤੀ ਜਾਵੇ, ਜਾਂ ਉਸਨੂੰ ਇਸਲਾਮ ਦਾ ਸਦੀਵੀ ਸਹਾਇਕ ਬਣਾ ਲਿਆ ਜਾਵੇ।"

ਔਰੰਗਜ਼ੇਬ ਨੇ ਆਪਣੇ ਹੱਥ ਨਾਲ ਖ਼ਤ ਲਿਖਿਆ। ਔਰੰਗਜ਼ੇਬ ਦੀ ਚਿੱਠੀ ਲੈ ਕੇ ਸ਼ਿਵਦਿਆਲ ਨਾਂ ਦਾ ਇਕ ਦੀਵਾਨ ਕੀਰਤਪੁਰ ਵਿਖੇ ਆਇਆ ਸੀ। ਗੁਰੂ ਦਰਬਾਰ ਵਿਚ ਇਹ ਖ਼ਤ ਸਾਰੀ ਸੰਗਤ ਨੂੰ ਪੜ੍ਹ ਕੇ ਸੁਣਾਇਆ ਗਿਆ। ਲੰਮੇ ਵਿਚਾਰ-ਵਟਾਂਦਰੇ ਉਪਰੰਤ ਬਹੁਤੇ ਵਿਅਕਤੀਆਂ ਦਾ ਇਹ ਵਿਚਾਰ ਸੀ ਕਿ ਬਾਦਸ਼ਾਹ ਨਾਲ ਸੰਬੰਧ ਠੀਕ ਰੱਖਣੇ ਚਾਹੀਦੇ ਹਨ ਤਾਂ ਜੋ ਕੱਲ੍ਹ ਨੂੰ ਕੋਈ ਹੋਰ ਨਵਾਂ ਸੰਕਟ ਪੈਦਾ ਨਾ ਹੋਵੇ। ਗੁਰੂ ਜੀ ਨੇ ਸਾਰੀ ਵਿਚਾਰ ਚਰਚਾ ਸੁਣ ਕੇ ਆਪਣਾ ਨਿਰਣਾ ਦੇਂਦੇ ਹੋਏ ਕਿਹਾ ਕਿ ਇਹ ਡਰ, ਭੈਅ ਤੇ ਹੱਲੇ-ਹਮਲੇ ਨੂੰ ਤੁਸਾਂ ਸਭ ਨੇ ਦੇਖ ਲਿਆ ਹੈ, ਇਹ ਗੁਰੂ ਘਰ ਦਾ ਕੁਝ ਵਿਗਾੜਨ ਦੀ ਅਵਸਥਾ ਵਿਚ ਨਹੀਂ ਹਨ। ਆਪਣੇ ਉੱਤਰ ਵਿਚ ਉਨ੍ਹਾਂ ਨੇ ਲਿਖਿਆ ਕਿ

- ਅਸੀਂ ਨਾ ਤੈਨੂੰ ਕੋਈ ਖਰਾਜ ਦੇਣੀ ਹੈ।
- ਨਾ ਤੇਰੇ ਪਾਸੋਂ ਕੁਝ ਲੈਣ ਦੀ ਇੱਛਾ ਹੈ।
- ਤੇਰਾ ਸਾਡਾ ਵਾਸਤਾ ਕੋਈ ਨਹੀਂ।
- ਨਾ ਕਿਸੇ ਦੀ ਅਸੀਂ ਜ਼ਮੀਨ ਨੱਪੀ ਹੈ; ਅਤੇ
- ਨਾ ਅਸਾਂ ਕਿਸੇ ਦਾ ਕਰਜ਼ਾ ਦੇਣਾ ਹੈ।

ਗੁਰੂ ਦਰਬਾਰ ਵਿਚ ਹਾਜ਼ਰ ਜਦੋਂ ਬਹੁਤ ਸਾਰੇ ਸਿੱਖਾਂ ਨੇ ਇਹ ਰਾਇ ਦਿੱਤੀ, ਜੇ ਆਪ ਨਹੀਂ ਜਾਣਾ ਚਾਹੁੰਦੇ ਤਾਂ ਆਪਣੇ ਪੁੱਤਰ ਨੂੰ ਅਵੱਸ਼ ਭੇਜੋ। ਇਸਦਾ ਲਾਭ ਇਹ ਹੋਵੇਗਾ ਕਿ ਔਰੰਗਜ਼ੇਬ ਨੂੰ ਗੁਰੂ ਨਾਨਕ ਦੇਵ ਦੇ ਮੱਤ ਤੇ ਵਿਚਾਰਧਾਰਾ ਦੀ ਸਮਝ ਆ ਜਾਵੇਗੀ ਜਿਸ ਨਾਲ ਗੁਰੂ ਘਰ ਪ੍ਰਤਿ ਉਸ ਦਾ ਵਤੀਰਾ ਵਧੇਰੇ ਸਪੱਸ਼ਟ ਹੋ

ਜਾਵੇਗਾ। ਇਨ੍ਹਾਂ ਹਾਲਾਤਾਂ ਦੀ ਰੌਸ਼ਨੀ ਵਿੱਚ ਸੰਗਤ ਦੀ ਸਿਫਾਰਸ਼ 'ਤੇ ਗੁਰੂ ਹਰਿ ਰਾਇ ਜੀ ਨੇ ਆਪਣੇ ਪੁੱਤਰ ਰਾਮ ਰਾਇ ਨੂੰ ਦਿੱਲੀ ਭੇਜਣ ਦਾ ਫੈਸਲਾ ਕੀਤਾ। ਇਸ ਪ੍ਰਸੰਗ ਵਿੱਚ ਅਸਲ ਮਹੱਤਵਯੋਗ ਨੁਕਤਾ ਇਹ ਹੈ ਕਿ ਸ਼ਾਹੀ ਖ਼ਤ ਦੇ ਬਾਵਜੂਦ ਗੁਰੂ ਹਰਿ ਰਾਇ ਸਾਹਿਬ ਨੇ ਔਰੰਗਜ਼ੇਬ ਦੇ ਦਿੱਲੀ ਦੇ ਸੱਦੇ ਨੂੰ ਨਾ-ਮਨਜ਼ੂਰ ਕਰ ਦਿੱਤਾ, ਕਿਉਂਕਿ ਨਾਨਕ-ਸੱਚ, ਬਾਬਰੀ ਜਲਾਲ ਦੀ ਕੇਵਲ ਆਤਮਕ ਤ੍ਰਿਖਾ ਨਾਲ ਹੀ ਵਾਸਤਾ ਰੱਖਦਾ ਹੈ, ਅਤੇ ਆਪਣੀ ਆਤਮਕ ਉੱਚਤਾ ਨੂੰ, ਉਸਦੀ ਅਚੰਭਾ ਰਸ ਤ੍ਰਿਖਾ ਨੂੰ, ਤ੍ਰਿਪਤਾਉਣ ਲਈ ਨਹੀਂ ਵਰਤਦਾ। ਉਹਨਾਂ ਨੇ ਬਾਦਸ਼ਾਹ ਦੇ ਸੱਦੇ ਦੇ ਜੁਆਬ ਵਿੱਚ ਆਪਣੇ ਪੁੱਤਰ ਰਾਮ ਰਾਇ ਨੂੰ ਦਿੱਲੀ ਭੇਜ ਦਿੱਤਾ।

ਔਰੰਗਜ਼ੇਬ ਦੀ ਦੂਜੀ ਚਿੱਠੀ ਦੇ ਉੱਤਰ ਵਿੱਚ ਸੰਗਤ ਦੀ ਸਿਫਾਰਸ਼' ਤੇ ਗੁਰੂ ਜੀ ਨੇ ਬਾਬਾ ਰਾਮ ਰਾਇ ਨੂੰ ਜਦੋਂ ਦਿੱਲੀ ਲਈ ਰਵਾਨਾ ਕੀਤਾ, ਉਸ ਵੇਲੇ ਉਨ੍ਹਾਂ ਦੀ ਕੁੱਲ ਉਮਰ ਲਗਭਗ ਗਿਆਰਾਂ ਸਾਲ ਸੀ। ਬਾਬਾ ਰਾਮ ਰਾਇ ਜੀ ਗੁਰੂ ਜੀ ਦੇ ਵੱਡੇ ਪੁੱਤਰ ਸਨ। ਸਿੱਖ ਇਤਿਹਾਸਕਾਰਾਂ ਨੇ ਉਨ੍ਹਾਂ ਲਈ 'ਰਹਤੇ ਬਰਤੇ' ਸ਼ਬਦ ਵਰਤਿਆ ਹੈ; ਜਿਸਦਾ ਭਾਵ ਹੈ ਕਿ ਉਹ ਹਰਫਨਮੌਲਾ ਸਨ। ਗੁਰੂ ਜੀ ਨੇ ਜਾਣ ਲੱਗਿਆਂ ਹਦਾਇਤ ਵਜੋਂ ਨਸੀਹਤ ਕੀਤੀ ਕਿ

- ਮਨ ਵਿੱਚ ਕਿਸੇ ਕਿਸਮ ਦੀ ਕੋਈ ਸ਼ੰਕਾ ਨਹੀਂ ਪੈਦਾ ਹੋਣ ਦੇਣਾ।
- ਮਨ 'ਤੇ ਕਿਸੇ ਦਾ ਭੈਅ ਨਹੀਂ ਰੱਖਣਾ।
- ਕਰਾਮਾਤਾਂ ਦਿਖਾਉਣ ਦੀ ਸਖ਼ਤ ਮਨਾਹੀ ਹੈ।
- ਬਾਦਸ਼ਾਹ ਨੂੰ ਖੁਸ਼ ਕਰਨ ਦੀ ਇੱਛਾ ਨਾਲ ਖੁਸ਼ਾਮਦ ਨੂੰ ਕਦੀ ਸਹਾਰੇ ਵਜੋਂ ਨਹੀਂ ਵਰਤਣਾ।
- ਜੋ ਉਹ ਪੁੱਛੇ ਉਸਦਾ ਸਾਫ ਸਪੱਸ਼ਟ ਉੱਤਰ ਦੇਣਾ।
- ਦੁਬਿਧਾ ਜਾਂ ਕਮਜ਼ੋਰੀ ਵਾਲੀ ਕੋਈ ਗੱਲ ਜਾਂ ਸੰਕੇਤ ਪ੍ਰਗਟ ਨਹੀਂ ਕਰਨਾ।
- ਗੁਰੂ ਘਰ ਜੀ ਦੀ ਮਰਿਆਦਾ ਬਾਰੇ ਸਮਝਾਉਂਦੇ ਹੋਏ, ਉਨ੍ਹਾਂ ਨੇ ਕਿਹਾ ਅਸੀਂ ਤੇਰੇ ਅੰਗ ਸੰਗ ਰਹਾਂਗੇ।
- ਤੇਰੀ ਜੀਭਾ ਉੱਤੇ ਗੁਰੂ ਨਾਨਕ ਸਾਹਿਬ ਦੀ ਸ਼ਕਤੀ ਬਿਰਾਜਮਾਨ ਹੈ। ਜੋ ਕੁਝ ਚਾਹੋਗੇ, ਉਹੀ ਕੁਝ ਵਾਪਰ ਜਾਏਗਾ।
- ਇਹ ਸ਼ਕਤੀਆਂ ਸਾਵਧਾਨੀ ਨਾਲ ਤੇ ਸੰਜਮ ਨਾਲ ਵਰਤਣੀਆਂ ਹਨ।
- ਆਪਣੇ ਪੁਰਖਿਆਂ ਤੇ ਬਜ਼ੁਰਗਾਂ ਦੀ ਅਜ਼ਮਤ ਨੂੰ ਕਦੇ ਛੁਟਿਆਉਣ ਦੀ ਕੋਸ਼ਿਸ਼ ਨਹੀਂ ਕਰਨੀ।
- ਨਿਰਭੈ ਰਹਿਣਾ।
- ਚੇਤੇ ਰਹੇ ਕਿ ਤ੍ਰਿਸ਼ਨਾ ਦਾ ਤਿਆਗ ਤੇ ਪ੍ਰਭੂ ਦੇ ਭੈਅ ਵਿਚ ਰਹਿਣਾ ਹੀ ਉੱਤਮ ਕਰਮ ਹੈ।

ਬਾਬਾ ਰਾਮ ਰਾਇ ਜੀ ਨਾਲ ਕੁਝ ਪ੍ਰਸਿੱਧ ਸਿੱਖ ਵੀ ਗਏ। ਜਿਨ੍ਹਾਂ ਵਿਚੋਂ ਭਾਈ ਗੁਰਦਾਸ, ਭਾਈ ਤਾਰਾ ਇਹ ਦੋਵੇਂ ਭਾਈ ਬਹਿਲੋ ਦੇ ਪੋਤਰੇ ਸਨ। ਭਾਈ ਗੁਰਦਾਸ ਆਪਣੇ ਸਮੇਂ ਦੇ ਪ੍ਰਸਿੱਧ ਵਿਦਵਾਨ ਸਨ। ਰਾਮ ਰਾਇ ਜੀ ਨਾਲ ੨੨ ਘੋੜ ਸਵਾਰ ਵੀ ਗਏ। ਰਾਮ ਰਾਇ ਜੀ ਨੇ ਕੀਰਤਪੁਰ ਸਾਹਿਬ ਤੋਂ ਯਾਤਰਾ ਆਰੰਭ ਕੀਤੀ ਅਤੇ ਰੋਪੜ,, ਖਰੜ, ਗੁੜਗਾਉਂ, ਸ਼ਾਹਬਾਦ, ਥਾਨੇਸਰ ਅਤੇ ਪਾਣੀਪਤ ਰਾਹੀਂ ਹੁੰਦੇ ਹੋਏ ਦਿੱਲੀ ਪੁੱਜ ਕੇ ਮਜਨੂੰ ਟਿੱਲੇ ਆਪਣਾ ਵਿਸ਼ਰਾਮ ਕੇਂਦਰ ਬਣਾਇਆ।

ਦਰਬਾਰ ਵਿੱਚ ਔਰੰਗਜ਼ੇਬ ਨੇ ਜੋ ਕੁੱਝ ਵੀ ਰਾਮ ਰਾਇ ਨੂੰ ਪੁੱਛਿਆ , ਉਨ੍ਹਾਂ ਨੇ ਬੜੇ ਸਲੀਕੇ ਤੇ ਸਹਿਜ ਨਾਲ ਉਸਦਾ ਜਵਾਬ ਦਿੱਤਾ। ਰਾਮ ਰਾਇ ਜੀ ਨੂੰ ਵੀ ਔਰੰਗਜ਼ੇਬ ਨੇ ਪੂਰਾ ਸਤਿਕਾਰ ਦਿੱਤਾ। ਥੋੜ੍ਹੇ ਹੀ ਦਿਨਾਂ ਬਾਅਦ ਰਾਮ ਰਾਇ ਇਹ ਮਹਿਸੂਸ ਕਰਨ ਲੱਗੇ ਕਿ ਇਹ ਕਰਾਮਾਤੀ ਦੂਹਰਾਉ ਉਨ੍ਹਾਂ ਦੀ ਆਪਣੀ ਕਰਨੀ, ਨਿੱਜੀ ਕਮਾਈ ਦੀ ਉੱਚਤਾ ਦਾ ਹੀ ਫਲ ਹੈ। ਔਰੰਗਜ਼ੇਬ ਨੇ ਜਦੋਂ ਆਪਣੀ ਸੁਭਾਵਕ ਇੱਛਾ ਅਨੁਸਾਰ ਕਰਾਮਾਤਾਂ ਦੇਖਣ ਦੀ ਖਾਹਿਸ਼ ਪ੍ਰਗਟ ਕੀਤੀ ਤਾਂ ਰਾਮ ਰਾਇ ਨੇ ਗੁਰੂ ਜੀ ਵਲੋਂ ਦਿੱਤੀ ਗਈ ਸਿੱਖਿਆ ਦੇ ਉਲਟ ਕਰਾਮਾਤਾਂ ਦਿਖਾਉਣੀਆਂ ਆਰੰਭ ਕਰ ਦਿੱਤੀਆਂ। ਕਰਾਮਾਤ ਨਾਮ ਕਹਿਰ ਦਾ, ਕਰਾਮਾਤ ਬ੍ਰਹਮ ਗਿਆਨ ਵਿਚ ਵੱਡਾ ਪਾਪ ਗਿਣੀ ਜਾਂਦੀ ਹੈ। ਇਤਿਹਾਸਕਾਰਾਂ ਨੇ ਰਾਮ ਰਾਇ ਜੀ ਵੱਲੋਂ ਦਿੱਲੀ ਦਰਬਾਰ ਵਿੱਚ ਵਿਖਾਈਆਂ ਕਰਾਮਾਤਾਂ ਦੀ ਗਿਣਤੀ ੭੨ ਅੰਕਿਤ ਕੀਤੀ ਹੈ।

ਗੁਰੂ ਹਰਿ ਰਾਇ ਜੀ ਨੇ ਜਦੋਂ ਇਹ ਸੁਣਿਆ ਕਿ ਰਾਮ ਰਾਇ ਜੀ ਨੇ ਔਰੰਗਜ਼ੇਬ ਦੇ ਦਰਬਾਰ ਵਿਚ ਕਰਾਮਾਤਾਂ ਦਿਖਾਈਆਂ ਹਨ ਤਾਂ ਉਹ ਬਹੁਤ ਨਾਰਾਜ਼ ਹੋਏ। ਇਨ੍ਹਾਂ ਕਰਾਮਾਤਾਂ ਦੇ ਚਰਿਤਰ ਤੇ ਕੈਫੀਅਤ ਤੋਂ ਸਹਿਜੇ ਹੀ ਅੰਦਾਜ਼ਾ ਹੋ ਜਾਂਦਾ ਹੈ ਕਿ ਰਾਮ ਰਾਇ ਜੀ ਬਾਦਸ਼ਾਹ ਦੀ ਖੁਸ਼ਾਮਦ 'ਤੇ ਉੱਤਰ ਆਏ ਸਨ। ਉਹ ਲਾਲਚ ਦੇ ਅਧੀਨ ਹੋ ਗਏ ਸਨ। ਅਸਲ ਵਿਚ ਉਹਨਾ ਨੂੰ ਭੇਜਣ ਦਾ ਮਨੋਰਥ ਤਾ ਇਹ ਸੀ ਕਿ ਔਰੰਗਜ਼ੇਬ ਨੂੰ ਜ਼ਾਹਰਾ ਦੀ ਥਾਂ ਬਾਤਨ ਦੀ ਸੱਚਾਈ ਨਾਲ, ਅੰਤਰਮਨ ਵਿਚ ਝਾਤ ਮਾਰਨ ਲਈ ਮਜ਼ਬੂਰ ਕਰ ਦੇਵੇ। ਪਰ ਸੱਚ ਇਹ ਹੈ ਕਿ ਇਹ ਸਭ ਕੁਝ ਗੁਰੂ ਘਰ ਤੇ ਗੁਰਮਤਿ ਦੇ ਅਨੁਕੂਲ ਨਹੀਂ ਸੀ। ਗੁਰੂ ਜੀ ਨਾ ਇਹ ਪ੍ਰਵਾਨ ਕਰ ਸਕੇ ਤੇ ਨਾ ਸਹਾਰ ਸਕੇ ਕਿ ਉਨ੍ਹਾਂ ਦਾ ਪੁੱਤਰ ਦੁਨਿਆਵੀ ਬਾਦਸ਼ਾਹ ਦੇ ਸਾਹਮਣੇ ਉਹਦੇ ਹੁਕਮ 'ਤੇ ਕਰਾਮਾਤਾਂ ਦਿਖਾਵੇ। ਸ਼ਾਇਦ ਕਰਾਮਾਤਾਂ ਦਾ ਇਹ ਪ੍ਰਸੰਗ ਵੀ ਮੁਆਫੀ ਪ੍ਰਾਪਤ ਕਰ ਜਾਂਦਾ ਪਰ ਸੰਕਟ ਉਸ ਵੇਲੇ ਖੜ੍ਹਾ ਹੋਇਆ, ਜਦੋਂ ਰਾਮ ਰਾਇ ਜੀ ਨੇ ਡਰ ਅਤੇ ਲਾਲਚ ਦੇ ਪ੍ਰਭਾਵ ਅਧੀਨ ਗੁਰੂ ਨਾਨਕ ਪਾਤਸ਼ਾਹ ਦੇ ਮਹਾਂਵਾਕ ਨੂੰ ਵੀ ਉਲਟਾ ਦਿੱਤਾ। ਸ਼ਾਇਦ ਉਹ ਡਰ ਗਏ ਸਨ ਕਿ ਜੇ ਇਹ ਬਾਦਸ਼ਾਹ ਸੂਫ਼ੀ ਸਰਮਦ ਵਰਗੇ ਬ੍ਰਹਮਗਿਆਨੀ ਫਕੀਰਾਂ ਨੂੰ ਮੁਆਫ ਨਹੀਂ ਕਰਦਾ ਤਾਂ ਮੁਸਲਮਾਨ ਅਤੇ ਇਸਲਾਮੀ ਸ਼ਰ੍ਹਾ 'ਤੇ ਕੀਤੀ ਵਿਅੰਗਮਈ ਚੋਟ ਨੂੰ ਕਿਵੇਂ ਸਹਾਰੇਗਾ? ਸੰਭਵ ਹੈ ਕਿ ਉਨ੍ਹਾਂ ਨੂੰ ਮੌਤ ਦੀ ਸਜ਼ਾ ਹੀ ਨਾ ਦੇ ਦੇਵੇ। ਦੂਸਰੇ ਪਾਸੇ ਬਾਦਸ਼ਾਹ ਔਰੰਗਜ਼ੇਬ ਬਾਬਾ ਰਾਮ ਰਾਇ

ਨੂੰ ਮੂੰਹ ਮੰਗੀ ਦੌਲਤ ਨਾਲ ਨਿਵਾਜ਼ ਰਿਹਾ ਸੀ ਅਤੇ ਇਹ ਦੌਲਤ ਜ਼ਬਤ ਕੀਤੇ ਜਾਣ ਦਾ ਮੰਸਾ ਵੀ ਉਨ੍ਹਾਂ ਦੇ ਮਨ ਵਿਚ ਪ੍ਰਵੇਸ਼ ਕਰ ਗਿਆ ਲੱਗਦਾ ਹੈ। "ਏਕ ਦਿਵਸ ਸ਼ਾਹੀ ਮੁੱਲਾ ਨੇ ਬਾਦਸ਼ਾਹ ਸੇ ਕਹਾ ਜਨਾਬ ਆਲੀ! ਆਪ ਕੇ ਜਹਾਂ ਜੋ ਹਿੰਦੂ ਫਕੀਰ ਰਹਿਤਾ ਹੈ, ਏਸ ਕੇ ਸਾਥੀ ਰੋਜ਼ਾਨਾ ਫਜ਼ਰੇ ਕੁਰ ਬੋਲਤੇ ਹੈਂ, ਇਸ ਕੀ ਆਮ ਚਰਚਾ ਹੈ। ਕਹਿਤੇ ਹੈਂ ਕਿ ਮੁਸਲਮਾਨ ਕੀ ਮਾਟੀ ਏਕ ਦਫਾ ਜ਼ਰੂਰ ਜਲੇਗੀ। ਯਹ ਸ਼ਰਈ ਮਸਲਾ ਹੈ ਇਸੇ ਪੂਛਨਾ ਚਾਹੀਏ। ਦੂਜਾ ਏਸ ਕਾ ਨਾਮ ਕਰਤਾ ਪੁਰਖ ਹੈ, ਇਹ ਭੀ ਸ਼ਰ੍ਹਾ ਕੇ ਖ਼ਿਲਾਫ ਹੈ। ਦਿਹਲੀ ਮੇਂ ਏਸ ਕੀ ਭੀ ਆਮ ਚਰਚਾ ਹੈ, ਹਮ ਨੇ ਆਇਕੇ ਤੁਝੇ ਬਤਲਾਏ ਦੀਆ ਹੈ। ਜਨਾਬ ਖ਼ੁਦ ਇਨ ਦੋਨੋਂ ਮਸਲੋਂ ਕੋ ਹਿੰਦੂ ਫਕੀਰ ਸੇ ਪੂਛ ਕੇ ਮੋਮਨਾਂ ਕੀ ਹਕ ਤਲਫ਼ੀ ਦੂਰ ਕੀ ਜਾਏ। ਏਸ ਮੇ ਦੇਰ ਲਾਨੀ ਠੀਕ ਨਾ ਹੋਇਗੀ।

ਬਾਦਸ਼ਾਹ ਨੇ ਸ਼੍ਰੀ ਕਰਤਾ ਪੁਰਖ ਸੇ ਪੂਛਾ ਪੀਰ ਜੀ ਹਮੇਂ ਬਤਲਾਈਏ ਕਿ ਬਾਬਾ ਨਾਨਕ ਹਿੰਦੂ ਮੁਸਲਮਾਨ ਦੋਨੋਂ ਕਾ ਸਾਂਝਾ ਮਾਨਾ ਹੂਆ ਪੀਰ ਥਾ। ਉਨ੍ਹੇ ਐਸਾ ਫਿਕਰਾ ਕਿਉਂ ਕਹਾ ਜੈਸਾ ਕਿ ਹਰ ਰੋਜ਼ ਫਜ਼ਰ ਆਪ ਕੇ ਡੇਰੇ ਬੋਲਾ ਜਾਤਾ ਹੈ। ਇਸ ਮੇਂ ਆਪ ਹਮਾਰੀ ਨਿਸ਼ਾ ਕਰੀਏ ਉਸ ਕੇ ਅਲਫਾਜ ਯੇ ਹੈਂ:-

**ਸਲੋਕ ਮਹਲਾ ੧**
ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ॥
ਘੜਿ ਭਾਂਡੇ ਇਟਾਂ ਕੀਆ ਜਲਦੀ ਕਰੇ ਪੁਕਾਰ॥
ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ॥
ਨਾਨਕ ਜਿਨਿ ਕਰਤੇ ਕਾਰਣੁ ਕੀਆ ਸੋ ਜਾਣੈ ਕਰਤਾਰੁ॥

(ਆਸਾ ਮਹੱਲਾ ੧, ਪੰਨਾ ੪੬੬)

ਬਾਬਾ ਜੀ ਨੇ ਬਾਦਸ਼ਾਹ ਸੇ ਸੁਨ ਕੇ ਸੁਤੇ-ਸੁਭਾ ਇੰਜ ਬਚਨ ਕੀਆ ਕਿ ਬਾਬਾ ਨਾਨਕ ਜੀ ਨੇ ਸੱਚ ਕਹਾ ਹੈ, ਉਹ ਕਦਾਚਿਤ ਕੂੜ ਨਹੀਂ ਸੀ ਅਲਾਪਦੇ। ਬਾਦਸ਼ਾਹ ਇਸ ਕਹੇ ਸ਼ੇਯਰ ਦਾ ਮਾਯਨਾ ਤੁਝੇ ਸਮਝਾਤਾ ਹੂੰ। ਦੇਖੀਏ ਜਿਹੜਾ ਪਾਕ ਮੁਸਲਮਾਨ, ਉਸ ਲਾ-ਸ਼ਰੀਕ ਖ਼ੁਦਾ ਕੋ ਪਹੁੰਚਾ ਹੈ, ਉਸ ਕੀ ਮਾਟੀ ਨਹੀਂ ਜਲੇਗੀ। ਜੈਸਾ ਕਿ ਭਗਤ ਕਬੀਰ, ਫਰੀਦ, ਸਾਧਨਾ ਬਗੈਰ ਪੁਜੇ ਹੂਏ ਫਕੀਰ ਸਾਰੇ ਮਾਨੇ ਜਾਤੇ ਹੈਂ। ਜਿਹੜਾ ਮੁਸਲਮਾਨ ਬੇਈਮਾਨ ਖ਼ੁਦਾ ਸੇ ਨਮੁਕਰ ਐਸ਼ਪ੍ਰਸਤ ਹੈ, ਉਸ ਕੀ ਮਾਟੀ ਏਕ ਦਫਾ ਜ਼ਰੂਰ ਜਲੇਗੀ। ਖ਼ੁਦਾ ਐਸੇ ਬੰਦਿਆਂ ਕੋ ਨਹੀਂ ਬਖ਼ਸ਼ੇਗਾ। ਉਹ ਮਰ ਕਰ ਦੋਜ਼ਖ਼ ਮੇਂ ਜਾਹਿੰਗੇ। ਬਾਦਸ਼ਾਹ ਸ੍ਰੀ ਕਰਤਾ ਪੁਰਖ ਸੇ ਯੇ ਸੁਨ ਕੇ ਬੋਲਾ ਕਿ ਪੀਰ ਜੀ ਇਸ ਮੇਂ ਤੋਂ ਹਮਾਰੀ ਨਿਸ਼ਾ ਹੋਇ ਗਈ।"

ਇਹ ਗੱਲ ਇਸ ਲਈ ਮਹੱਤਵਪੂਰਨ ਸੀ ਕਿ ਇਸ ਦਾ ਸੰਬੰਧ ਇਸਲਾਮ ਵਿੱਚ ਵਿਸ਼ਵਾਸ ਰੱਖਣ ਵਾਲੇ ਲੋਕਾਂ ਦੀ ਮਰਨ ਉਪਰੰਤ ਦੀ ਵਿਸ਼ਵਾਸਧਾਰਾ ਨਾਲ ਸੀ। ਇਹ ਇਕ ਸੱਚਾਈ ਸੀ , ਜਿਸ ਦੀ ਵਿਆਖਿਆ ਹੋ ਸਕਦੀ ਸੀ। ਏਸੇ ਤਰਜ਼ ਦੀ ਇਕ ਵਿਅੰਗਾਤਮਕ ਚੋਟ, ਬ੍ਰਾਹਮਣਵਾਦ ਦੀਆਂ ਉਨ੍ਹਾਂ ਰਵਾਇਤੀ ਰਸਮਾਂ 'ਤੇ ਵੀ

ਕੀਤੀ, ਜਿਨ੍ਹਾਂ ਦਾ ਸੰਬੰਧ ਮਰਨ ਤੋਂ ਬਾਅਦ ਉਹਦੇ ਪਿੱਤਰਾਂ ਨੂੰ ਪਹੁੰਚਾਣ ਵਾਲੇ ਸਮਾਨ ਨਾਲ ਜਾ ਜੁੜਦਾ ਹੈ। ਮਸਲਾ ਇਹ ਸੀ ਕਿ ਜੇ ਪੰਡਿਤ ਨੂੰ ਦਾਨ ਵਿੱਚ ਦਿੱਤੀ ਹੋਈ ਵਸਤੂ ਚੋਰੀ ਦੀ ਹੋਵੇ ਤਾਂ ਸਵਰਗਾਂ ਵਿੱਚ ਬੈਠਾ ਪਿਤਰ ਝਟ ਪਛਾਣ ਲਵੇਗਾ ਕਿ ਇਹ ਵਸਤੂ ਕਿਸਦੀ ਹੈ? ਤੇ ਕਿੱਥੋਂ ਚੁੱਕੀ ਹੋਈ ਹੈ? ਇੰਜ ਤਾਂ ਉਸ ਬ੍ਰਾਹਮਣ ਨੂੰ ਵੀ ਸਜ਼ਾ ਮਿਲਣੀ ਚਾਹੀਦੀ ਹੈ ਜੋ ਦਲਾਲ ਬਣ ਕੇ ਇਹ ਚੀਜ਼ਾਂ ਉਪਰ ਪਹੁੰਚਾਉਂਦਾ ਹੈ। ਗੁਰੂ ਜੀ ਕਹਿੰਦੇ ਹਨ ਕਿ ਉਸ ਪ੍ਰੋਹਤ ਦੇ ਹੱਥ ਵੱਢੇ ਜਾਣੇ ਚਾਹੀਦੇ ਹਨ। ਗੁਰੂ ਨਾਨਕ ਮੱਤ ਕਹਿੰਦਾ ਹੈ ਕਿ -

ਨਾਨਕ ਅਗਹਿ ਸੋ ਮਿਲੈ ਜਿ ਅਟਹਿ ਘਾਲੇ ਦੇਇ

ਅਸਲ ਸਮੱਸਿਆ ਇਹ ਸੀ ਕਿ ਮੁਸਲਮਾਨਾਂ ਦਾ ਇਹ ਅਕੱਟ ਵਿਸ਼ਵਾਸ ਹੈ ਕਿ ਰੋਜ਼ੇ ਹਸ਼ਰ ਨੂੰ ਰੂਹਾਂ ਨੂੰ ਕਬਰਾਂ ਵਿੱਚੋਂ ਉਠਾਇਆ ਜਾਵੇਗਾ ਤੇ ਫਿਰ ਉਨ੍ਹਾਂ ਦੇ ਕਰਮਾਂ ਦਾ ਹਿਸਾਬ ਕੀਤਾ ਜਾਵੇਗਾ। ਗੁਰੂ ਨਾਨਕ ਜੀ ਕਟਾਖ਼ਸ਼ ਕਰਦੇ ਹੋਏ ਕਹਿੰਦੇ ਹਨ ਕਿ ਜੇ ਇਸਨੂੰ ਸੱਚ ਮੰਨ ਲਿਆ ਜਾਵੇ ਅਤੇ ਜੇ ਕੋਈ ਘੁਮਿਅਰ ਕਬਰਾਂ ਤੋਂ ਮਿੱਟੀ ਲਿਆ ਕੇ ਪੱਕੇ ਭਾਂਡੇ ਬਣਾਉਣ ਲਈ ਆਵੇ ਵਿੱਚ ਪਾ ਦੇਵੇ। ਏਨੀ ਅੱਗ ਵੇਖ ਕੇ ਰੂਹਾਂ ਤਾਂ ਚੀਕਾਂ ਮਾਰਦੀਆਂ ਤੇ ਦੁਹਾਈ ਪਾਉਂਦੀਆਂ ਦ੍ਰਿਸ਼ਟੀਗੋਚਰ ਹੋਣਗੀਆਂ।

ਰਾਮ ਰਾਇ ਜੀ ਨੇ ਇਸ ਪ੍ਰਸੰਗ ਨੂੰ ਬੁੱਧ ਬਿਬੇਕ ਨਾਲ, ਕੋਈ ਸਾਰਥਕ ਜਾਂ ਭਾਵਪੂਰਤ ਤਰਕ ਪੇਸ਼ ਕਰਨ ਦੀ ਬਜਾਏ ਖੁਸ਼ਾਮਦ ਦੀ ਟੇਕ ਉੱਤੇ ਗੁਰੂ ਜੀ ਦੀ ਬਾਣੀ ਦੇ ਮਹਾਂਵਾਕ ਨੂੰ ਉਲਟਾ ਦਿੱਤਾ ਅਤੇ ਇਹ ਵੀ ਬਿਆਨ ਦਿੱਤਾ ਕਿ ਬਾਦਸ਼ਾਹ ਨੂੰ ਭੁਲੇਖਾ ਲੱਗਾ ਲੱਗਦਾ ਹੈ ਕਿਉਂਕਿ ਇਸਨੂੰ ਤਾਂ ਇਉਂ ਪੜ੍ਹਿਆ ਜਾਂਦਾ ਹੈ:

ਮਿਟੀ ਬੇਈਮਾਨ ਕੀ ਪੇੜੇ ਪਈ ਕੁਮਿਆਰ

ਇਹ ਸੋਧ ਪੇਸ਼ ਕਰਦੇ ਹੋਏ, ਗੁਰੂ ਘਰ ਦੀ ਦਲੀਲ ਨੂੰ ਕੱਟਿਆ ਤੇ ਅਸਿੱਧੇ ਢੰਗ ਨਾਲ ਪ੍ਰਸੰਗ ਹੀ ਨਹੀਂ ਬਦਲਿਆ, ਬਾਣੀ ਪਾਠ ਵੀ ਤਬਦੀਲ ਕੀਤਾ, ਫਲਸਰੂਪ ਇਸਲਾਮੀ ਸ਼ਰ੍ਹਾ ਦੀ ਪ੍ਰਸੰਸਾ ਕਰਨ ਦੀ ਮਸਹਲਤ ਲੱਭਣ ਦੀ ਕੋਸ਼ਿਸ਼ ਕੀਤੀ। ਇਸ ਸਵੈ-ਸਿਰਜੀ ਦਲੀਲ ਨਾਲ ਰਾਮ ਰਾਇ ਜੀ ਨੇ ਬਾਦਸ਼ਾਹ ਨੂੰ ਤਾਂ ਸੰਤੁਸ਼ਟ ਕਰ ਦਿੱਤਾ ਪਰ ਨਾਲ ਹੀ ਗੁਰੂ ਦੇ ਅਟੱਲ ਬਚਨਾਂ ਨੂੰ ਬਦਲਾਉਣ ਦਾ ਗੁਨਾਹ ਕਰ ਬੈਠਾ। ਜਦੋਂ ਗੁਰੂ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਕਿਹਾ ਕਿ ਉਸਨੇ ਤੁਰਕ ਬਾਦਸ਼ਾਹ ਨੂੰ ਖੁਸ਼ ਕਰਨ ਵਾਸਤੇ ਜੋ ਪਹਿਲੇ ਪਤਾਸ਼ਾਹ ਦੀ ਬਾਣੀ ਉਲਟਾਉਣ ਦੀ ਗ਼ਲਤੀ ਕੀਤੀ ਹੈ, ਇਹ ਅਜਿਹਾ ਮਹਾਂਪਾਪ ਹੈ ਜਿਸ ਦੇ ਬੋਝ ਤੋਂ ਉਹ ਕਦੀ ਵੀ ਮੁਕਤ ਨਹੀਂ ਹੋ ਸਕੇਗਾ।

ਪ੍ਰਸਿੱਧ ਇਤਿਹਾਸਾਰ ਮੈਕਾਲਿਫ ਨੇ ਆਪਣੀ ਪੁਸਤਕ ਸਿੱਖ ਇਤਿਹਾਸ (ਜਿਲਦ ਚੌਥੀ) ਦੇ ਪੰਨਾ ੩੧੦ 'ਤੇ ਅੰਕਿਤ ਕੀਤਾ ਹੈ ਕਿ ਗੁਰੂ ਹਰਿ ਰਾਇ ਜੀ ਨੇ ਕਿਹਾ ਕਿ ਉਸ ਛੋਟੀ ਬੁੱਧ ਵਾਲੇ ਰਾਮ ਰਾਇ ਨੂੰ ਇਹ ਨਹੀਂ ਪਤਾ ਕਿ ਗੁਰੂ ਨਾਨਕ ਤੇ ਗੁਰੂ ਨਾਨਕ ਮੱਤ ਨਿਰੰਕੁਸ਼ ਹੈ। ਗੁਰੂ ਹਰਿ ਰਾਇ ਜੀ ਨੇ ਭਰੇ ਦਰਬਾਰ ਵਿਚ ਸੰਗਤ ਨੂੰ ਸੰਬੋਧਿਤ ਕਰਦਿਆਂ ਕਿਹਾ ਰਾਮ ਰਾਇ ਸ਼ਾਹੀ ਜਲੌਅ ਦੇ ਪ੍ਰਭਾਵ ਅਧੀਨ

ਹੋ ਗਿਆ ਹੈ। ਕਮਜ਼ੋਰ ਮਨ ਵਾਲਾ ਨਿਕਲਿਆ ਰਾਮ ਰਾਇ। ਸ਼ਾਹੀ ਸੁੱਖਾਂ ਵਿਚ ਪੈ ਕੇ ਗੁਰਮਤਿ ਨੂੰ ਹੀ ਵਿਸਰ ਗਿਆ। ਗੁਰੂ ਘਰ ਤਾਂ ਧੁਰੋਂ ਹੀ ਸੁਤੰਤਰ ਹੈ। ਉਸਨੂੰ ਇਹ ਕਹਿ ਦਿਉ ਕਿ ਉਹ ਹੁਣ ਸਾਡੇ ਮੱਥੇ ਨਾ ਹੀ ਲੱਗੇ। ਜਿਧਰ ਜੀਅ ਕਰਦਾ ਹੈ, ਓਧਰ ਹੀ ਚਲਾ ਜਾਏ।

ਰਾਮ ਰਾਇ ਨੇ ਜੋ ਤੁਕ ਦਾ ਸ਼ਬਦ ਬਦਲਾਇਆ ਸੀ, ਇਹ ਅਸਲ ਵਿਚ ਸੱਚ ਨੂੰ ਹੱਥੋਂ ਗਵਾਉਣਾ ਸੀ। 'ਆਦਿ ਸਚੁ' 'ਤੇ ਚੋਟ ਸੀ। 'ਹੋਸੀ ਭੀ ਸੱਚ' 'ਤੇ ਸੱਟ ਸੀ। ਜ਼ੁਲਮੀ ਸ਼ਾਹ ਨਾਲ, ਬਣਾਈ ਰੱਖਣ ਲਈ ਵਟਾਂਦਰਾ ਸੀ। ਐਸ਼ਾਂ ਹੇਠ ਦੱਬੇ ਜਾਣਾ ਸੀ। ਖੁਸ਼ਾਮਦ ਹਿਤ ਕਰਮ ਸੀ, ਗੁਰੂ ਘਰ ਵਿਚ ਇਹ ਕਦੇ ਪ੍ਰਵਾਨ ਨਹੀਂ। ਐਸਾ ਵਿਅਕਤੀ ਚਾਹੇ ਕਿਤਨਾ ਕਰਾਮਾਤੀ ਹੋਵੇ, 'ਸੱਚ ਦੀ ਨੀਂਹ ਤੇ ਉਸਰੇ ਪੰਥ' ਦਾ ਆਗੂ ਕਦੇ ਨਹੀਂ ਹੋ ਸਕਦਾ।

ਇਸ ਸਮੇਂ ਦੌਰਾਨ ਬਾਬਾ ਰਾਮ ਰਾਇ ਨੇ ਬੜੇ ਸਾਧਨ ਵਰਤੇ, ਫਰਿਆਦਾਂ ਭੇਜੀਆਂ, ਗੁਰੂ ਪਰਿਵਾਰ ਦੇ ਵੱਖ-ਵੱਖ ਵਿਅਕਤੀਆਂ, ਗੁਰੂ ਘਰ ਦੇ ਅਨਿੰਨ ਭਗਤਾਂ ਨੂੰ ਵੀ ਮੁਆਫੀ ਦੁਆਉਣ ਦੇ, ਮਾਧਿਅਮ ਵਜੋਂ ਵਰਤਣ ਦੀ ਹਰ ਸੰਭਵ ਕੋਸ਼ਿਸ਼ ਕੀਤੀ ਪਰ ਉਨ੍ਹਾਂ ਨੂੰ ਉੱਕਾ ਹੀ ਕੋਈ ਕਾਮਯਾਬੀ ਨਸੀਬ ਨਾ ਹੋਈ। ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਸਾਹਿਬ ਸ੍ਰੀ ਗੁਰੂ ਹਰਿਰਾਇ ਜੀ ਨੇ ਰਾਮ ਰਾਇ ਨੂੰ ਕਦਾਚਿਤ ਮੁਆਫ ਨਾ ਕੀਤਾ। ਫਲਸਰੂਪ ਇਤਿਹਾਸ ਤੇ ਗੁਰਮਤਿ ਇਤਿਹਾਸ ਵਿੱਚ ਰਾਮ ਰਾਇ ਦੀ ਦਿੱਖ ਤੇ ਚਰਿਤਰ ਖੰਡਿਤ ਤੇ ਤ੍ਰਿਸਕਾਰਤ ਹੀ ਪ੍ਰਸਤੁਤ ਹੁੰਦਾ ਹੈ। ਕਰਾਮਾਤ ਪ੍ਰਦਰਸ਼ਨ ਤੇ ਗੁਰਬਾਣੀ ਨਿਰਾਦਰ ਉਹਨਾਂ ਲਈ ਸਰਾਪ ਬਣ ਕੇ ਪ੍ਰਗਟ ਹੋਇਆ।

ਰਾਮ ਰਾਇ ਡਰਦਾ-ਡਰਦਾ ਕੀਰਤਪੁਰ ਪਹੁੰਚਿਆ ਵੀ ਪਰ ਗੁਰੂ ਜੀ ਨੇ ਉਸਨੂੰ ਮੂੰਹ ਨਹੀਂ ਲਗਾਇਆ। ਹੁਕਮ ਕੀਤਾ ਕਿ ਜਿਧਰ ਮਰਜ਼ੀ ਚਲਾ ਜਾਏ, ਗੁਰੂ ਘਰ ਉਸਨੂੰ ਪ੍ਰਵਾਨ ਨ੍ਹਹੀਂ ਕਰਦਾ। ਕਹਿੰਦੇ ਹਨ ਕਿ ਉਸ ਵੇਲੇ ਉਸਦਾ ਮੂੰਹ ਲਾਹੌਰ ਵੱਲ ਸੀ ਤੇ ਉਹ ਲਾਹੌਰ ਚਲਾ ਗਿਆ। ਉਸਨੇ ਸਾਈਂ ਮੀਆਂ ਮੀਰ ਦੇ ਚੇਲੇ ਮੁੱਲਾਂ ਸ਼ਾਹ ਨੂੰ ਬੜੀਆਂ ਬੇਨਤੀਆਂ ਕੀਤੀਆਂ ਪਰ ਉਨ੍ਹਾਂ ਨੇ ਵੀ ਇਨਕਾਰ ਕਰ ਦਿੱਤਾ। ਰਾਮ ਰਾਇ ਜੀ ਨੇ ਗੁਰੂ ਹਰਿ ਕ੍ਰਿਸ਼ਨ ਜੀ ਦੇ ਗੱਦੀ ਨਸ਼ੀਨ ਹੋਣ ਤੋਂ ਬਾਅਦ ਔਰੰਗਜ਼ੇਬ ਨੂੰ ਬੜੀਆਂ ਬੇਨਤੀਆਂ ਕੀਤੀਆਂ ਕਿ ਮੇਰੀ ਦੁਰਦਸ਼ਾ ਤੁਹਾਡੇ ਨਾਲ ਸੰਪਰਕ ਕਰਕੇ ਹੋਈ ਹੈ ਜੇ ਤੁਸੀਂ ਇਕ ਵਾਰ ਗੁਰੂ ਹਰਿ ਕ੍ਰਿਸ਼ਨ ਨੂੰ ਦਰਬਾਰ ਵਿਚ ਬੁਲਾ ਲਵੋ ਤਾਂ ਲੋਕਾਂ ਨੂੰ ਸਮਝ ਆ ਜਾਵੇਗੀ ਕਿ ਦੋਵਾਂ ਭਰਾਵਾਂ ਵਿਚ ਕੋਈ ਅੰਤਰ ਨਹੀਂ। ਇਉਂ ਸੰਗਤਾਂ ਮੇਰੇ ਵੱਲ ਵੀ ਮੁੜ ਸਕਦੀਆਂ ਹਨ। ਔਰੰਗਜ਼ੇਬ ਨੇ ਰਾਮ ਰਾਇ ਨੂੰ ਇਨਕਾਰ ਕਰ ਦਿੱਤਾ ਤੇ ਕਿਹਾ ਕਿ ਇਹ ਸਿੱਖਾਂ ਦੇ ਅਕੀਦੇ ਦੀ ਅੰਦਰੂਨੀ ਸਮੱਸਿਆ ਹੈ। ਜੇ ਧਨ ਦੌਲਤ ਜਾਂ ਜਾਗੀਰ ਦੀ ਲੋੜ ਹੈ ਤਾਂ ਉਹ ਹੋਰ ਦੇ ਦਿੰਦਾ ਅਤੇ ਉਸਨੇ ਅੱਜਕਲ੍ਹ ਦੇਹਰਾਦੂਨ ਅਖਵਾਉਣ ਵਾਲੀ ਜ਼ਮੀਨ, ਰਾਮ ਰਾਇ ਨੂੰ ਦੇ ਦਿੱਤੀ ਬਾਅਦ ਵਿੱਚ ਰਾਮ ਰਾਇ ਦੇ ਸਾਥੀ ਮਸੰਦਾਂ ਨੇ ਰਾਮ ਰਾਇ ਨੂੰ ਰਜ਼ਾਈ ਵਿਚ ਸੁੱਤੇ ਨੂੰ ਸਾੜ ਦਿੱਤਾ।

# ਗੁਰੂ ਹਰਿ ਰਾਇ ਸਾਹਿਬ ਨਾਲ ਸੰਬੰਧਤ ਅਸਥਾਨ

ਗੁਰਪ੍ਰੀਤ ਸਿੰਘ ਨਿਆਮੀਆਂ

**ਗੁਰਦੁਆਰਾ ਜੰਡ ਸਾਹਿਬ ਲਹਿਰੀ ਕਲਾਂ:**

ਲਹਿਰੀ ਕਲਾਂ ਜ਼ਿਲਾ ਹੁਸ਼ਿਆਰਪੁਰ ਦਾ ਹੀ ਇਕ ਪਿੰਡ ਹੈ ਤੇ ਇਹ ਚੱਬੇਵਾਲ, ਬਜਰੌਰ ਆਦਿ ਪਿੰਡਾਂ ਦੇ ਨਜ਼ਦੀਕ ਸਥਿਤ ਹੈ। ਗੁਰੂ ਹਰਿ ਰਾਇ ਜੀ ਨੇ ਕੀਰਤਪੁਰ ਸਾਹਿਬ ਤੋਂ ਕਰਤਾਰਪੁਰ ਨੂੰ ਜਾਂਦੇ ਸਮੇਂ ਹਰੀਆਂ ਵੇਲਾਂ ਵਿਖੇ ਰੁਕਣ ਤੋਂ ਪਹਿਲਾਂ ਨੇੜੇ ਹੀ ਕੁਚਾਲਾਂ ਦਾਂ ਬਾਗ ਵਿਖੇ ਪਹਿਲਾ ਟਿਕਾਣਾ ਕੀਤਾ। ਆਪ ਜੀ ਦੇ ਨਾਲ ੨੨੦੦ ਘੋੜ ਸਵਾਰ ਸੈਨਿਕ ਵੀ ਸਨ। ਕੁਚਾਲਾਂ ਦੇ ਬਾਗ ਤੋਂ ਚੱਲ ਕੇ ਗੁਰੂ ਜੀ ਪਿੰਡ ਲਹਿਰੀ ਕਲਾਂ ਵਿਖੇ ਪੁੱਜੇ। ਗੁਰੂ ਜੀ ਨੇ ਪਿੰਡ ਦੇ ਬਾਹਰ ਹੀ ਪੜਾਅ ਕੀਤਾ। ਜੰਡ ਨਾਲ ਆਪਣਾ ਘੋੜਾ ਬੰਨਿਆ। ਪਿੰਡ ਦੀ ਸੰਗਤ ਨੇ ਗੁਰੂ ਜੀ ਤੇ ਸੈਨਿਕਾਂ ਦੀ ਵੀ ਸੇਵਾ ਕੀਤੀ। ਏਸੇ ਸਥਾਨ ਤੇ ਹੀ ਦਾਰਾ ਸ਼ਿਕੋਹ ਨੇ ਗੁਰੂ ਜੀ ਨੂੰ ਦੋ ਘੋੜੇ ਭੇਟਾ ਕੀਤੇ ਸਨ। 'ਸੂਰਜ ਪ੍ਰਕਾਸ਼' ਅਨੁਸਾਰ ਬਾਦਸ਼ਾਹ ਸ਼ਾਹਜਹਾਂ ਦੇ ਵੱਡੇ ਪੁੱਤਰ ਦਾਰਾ ਸ਼ਿਕੋਹ ਨੂੰ ਪੇਟ ਦੀ ਕੋਈ ਗੰਭੀਰ ਬਿਮਾਰੀ ਲੱਗ ਗਈ। ਸ਼ਾਹਜਹਾਂ ਨੇ ਉਸਦਾ ਇਲਾਜ ਕਰਨ ਲਈ ਦੂਰ-ਦੁਰਾਡੇ ਤੋਂ ਵੈਦ ਹਕੀਮ ਬੁਲਾਏ ਪਰ ਕੋਈ ਇਲਾਜ ਨਾ ਬਣ ਸਕਿਆ।

ਹਰੜ ਆਇ ਬਡ ਤੋਲ ਕੀ ਚੰਦੈ ਸਿਰਮਾਹੀ।<br>
ਇਕ ਮਾਸ ਕੋ ਲੌਂਗ ਹੁਇ ਅਨਵਾਵਹੁ ਪਾਹੀ॥

ਇਹ ਜੋ ਖਾਸ ਤੋਲ ਦੀਆਂ ਵਿਸ਼ੇਸ਼ ਚੀਜ਼ਾਂ ਹਕੀਮਾਂ ਵੈਦਾਂ ਨੇ ਦੱਸੀਆਂ ਉਹ ਹੋਰ ਕਿਧਰੇ ਵੀ ਨਾ ਮਿਲੀਆਂ। ਪਤਾ ਚੱਲਿਆ ਕਿ ਸੱਤਵੇਂ ਗੁਰੂ ਹਰਿ ਰਾਇ ਜੀ ਦੇ ਦਵਾਖਾਨੇ ਵਿਚ ਇਹ ਵਸਤਾਂ ਮਿਲ ਸਕਦੀਆਂ ਹਨ ਪਰ ਹੁਣ ਸ਼ੰਕਾ ਇਹ ਉਤਪੰਨ ਹੋਈ ਕਿ ਗੁਰੂ ਘਰ ਨਾਲ ਦਿੱਲੀ ਦਰਬਾਰ ਦਾ ਸਦਾ ਹੀ ਵੈਰ ਰਿਹਾ ਹੈ। ਇਹ ਗੁਰੂਆਂ ਨਾਲ ਦਗਾ ਹੀ ਕਮਾਉਂਦੇ ਰਹੇ ਹਨ, ਇਸ ਲਈ ਗੁਰੂ ਜੀ ਇਹ ਚੀਜ਼ਾਂ ਕਿਵੇ ਦੇ ਦੇਣਗੇ। ਫਿਰ ਕਿਸੇ ਮੁਸਲਮਾਨ ਫ਼ਕੀਰ ਨੇ, ਜੋ ਹਕੀਮ ਵੀ ਸੀ, ਕਿਹਾ ਕਿ ਗੁਰੂ ਘਰ ਦੀ ਇਹੋ ਵਡਿਆਈ ਹੈ ਕਿ ਉਥੇ ਗਿਆ ਹਰੇਕ ਵਿਅਕਤੀ ਮਨ ਇੱਛਤ ਵਸਤੂ ਪ੍ਰਾਪਤ ਕਰ ਲੈਂਦਾ ਹੈ।

ਫਿਰ ਗੁਰੂ ਸਾਹਿਬ ਕੋਲੋਂ ਕੀਰਤਪੁਰ ਸਾਹਿਬ ਤੋਂ ਇਹ ਵਸਤਾਂ ਮੰਗਵਾਈਆਂ ਤੇ ਉਨ੍ਹਾਂ ਦੀ ਦਵਾਈ ਨਾਲ ਦਾਰਾ ਸ਼ਿਕੋਹ ਨੌ-ਬਰ-ਨੌ ਹੋ ਗਿਆ। ਦਾਰਾ ਸ਼ਿਕੋਹ ਰਾਜ਼ੀ ਹੋ ਕੇ ਦੋ ਘੋੜੇ ਗੁਰੂ ਜੀ ਨੂੰ ਭੇਟ ਕਰਨ ਲਈ ਕੀਰਤਪੁਰ ਸਾਹਿਬ ਵਿਖੇ ਪੁੱਜਾ। ਕਿਹਾ ਜਾਂਦਾ ਹੈ ਕਿ ਜਦੋਂ ਉਹ ਕੀਰਤਪੁਰ ਸਾਹਿਬ ਪੁੱਜਾ ਤਦ ਗੁਰੂ ਜੀ ਉਥੋਂ ਤੁਰ

ਪਏ ਸਨ ਤੇ ਉਹ ਮਗਰੇ ਮਗਰ ਲਹਿਰੀ ਕਲਾਂ ਵਿਖੇ ਪੁੱਜਾ ਤੇ ਗੁਰੂ ਜੀ ਨੂੰ ਘੋੜੇ ਭੇਟ ਕੀਤੇ। ਇੱਥੋਂ ਦਾਰਾ ਸ਼ਿਕੋਹ ਵਾਪਸ ਮੁੜ ਗਿਆ ਦੱਸਿਆ ਜਾਂਦਾ ਹੈ। 'ਸੂਰਜ ਪ੍ਰਕਾਸ਼' ਅਨੁਸਾਰ, ਦਾਰਾ ਸ਼ਿਕੋਹ ਮਗਰੋਂ ਗੁਰੂ ਜੀ ਨੂੰ ਖਡੂਰ ਸਾਹਿਬ ਵਿਖੇ ਮਿਲਿਆ ਸੀ। ਗੁਰੂ ਹਰਿ ਰਾਇ ਸਾਹਿਬ ਲਹਿਰੀ ਕਲਾਂ ਤੋਂ ਹਰੀਆਂ ਵੇਲਾਂ, ਭੁੰਗਰਨੀ, ਚੌੜਾ ਸਾਹਿਬ ਆਦਿ ਰਾਹੀ ਹੁੰਦੇ ਹੋਏ ਕਰਤਾਰਪੁਰ ਚਲੇ ਗਏ ਸਨ ਜਾਂ ਫਿਰ ਵਾਪਸ ਕੀਰਤਪੁਰ ਸਾਹਿਬ ਮੁੜ ਆਏ ਸਨ ਇਸ ਬਾਰੇ ਸਾਨੂੰ ਕੋਈ ਖਾਸ ਜਾਣਕਾਰੀ ਨਹੀਂ ਮਿਲੀ। ਪ੍ਰੰਤੂ ਗੁਰਦੁਆਰਾ ਜੰਡ ਸਾਹਿਬ ਲਹਿਰੀ ਕਲਾਂ ਦੇ ਹੈਡ ਗ੍ਰੰਥੀ ਰਣਜੋਧ ਸਿੰਘ ਅਨੁਸਾਰ ਗੁਰੂ ਜੀ ਅਗਾਂਹ ਕਰਤਾਰਪੁਰ ਤੇ ਖਡੂਰ ਸਾਹਿਬ ਵੱਲ ਚਲੇ ਗਏ ਸਨ।

ਲਹਿਰੀ ਕਲਾਂ ਵਿਖੇ ਗੁਰੂ ਜੀ ਦੀ ਆਮਦ ਦੀ ਯਾਤਰਾ ਵਿੱਚ ਪਹਿਲਾ ਗੁਰਦੁਆਰਾ ਸਾਹਿਬ ੧੯੨੪-੨੫ ਈ: ਵਿਚ ਬਾਬਾ ਹਰਨਾਮ ਸਿੰਘ ਨੇ ਉਸਾਰਿਆ ਸੀ। ਉਸਦੀ ਇਮਾਰਤ ਕਾਫੀ ਛੋਟੀ ਸੀ। ਵਰਤਮਾਨ ਇਮਾਰਤ, ਜੋ ਕਿ ਬਹੁਤ ਖੁੱਲ੍ਹੀ-ਡੁੱਲ੍ਹੀ ਤੇ ਖੂਬਸੂਰਤ ਹੈ, ਇਹ ੧੯੯੪ ਦੇ ਲਗਭਗ ਬਣ ਕੇ ਤਿਆਰ ਹੋਈ ਸੀ। ਗੁਰਦੁਆਰਾ ਕਮੇਟੀ ਦੇ ਪ੍ਰਧਾਨ ਚੈਂਚਲ ਸਿੰਘ ਜੀ ਦੀ ਦੇਖ-ਰੇਖ ਹੇਠ ਗੁਰਦੁਆਰਾ ਸਾਹਿਬ, ਲੰਗਰ ਹਾਲ, ਤੇ ਸੇਵਾਦਾਰਾਂ ਦੀ ਰਿਹਾਇਸ਼ ਵਾਸਤੇ ਕੁਝ ਕਮਰਿਆਂ ਦੀ ਉਸਾਰੀ ਕਰਵਾਈ ਗਈ। ਮੌਜੂਦਾ ਇਮਾਰਤ ਲਈ ਸੂਬੇਦਾਰ ਗੁਰਮੀਤ ਸਿੰਘ ਦਾ ਯੋਗਦਾਨ ਸਭ ਤੋਂ ਵਧੇਰੇ ਰਿਹਾ ਕਿਉਂਕਿ ਉਹ ਬਾਹਰੋਂ ਕਾਫੀ ਸਾਰੀ ਮਾਇਆ ਉਗਰਾਹ ਕੇ ਲਿਆਏ ਤੇ ਖੁਦ ਵੀ ਭਰਵਾਂ ਯੋਗਦਾਨ ਪਾਇਆ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸੁਚਾਰੂ ਢੰਗ ਨਾਲ ਚਲਾਉਣ ਲਈ ਇਕ ਪੰਜ ਮੈਂਬਰੀ ਕਮੇਟੀ ਕਾਫ਼ੀ ਸਮੇਂ ਤੋਂ ਗਠਿਤ ਕੀਤੀ ਹੋਈ ਹੈ ਜਿਸ ਦੇ ਪਹਿਲੇ ਪ੍ਰਧਾਨ ਜੀ ਹੁਣ ਅਕਾਲ ਚਲਾਣਾ ਕਰ ਗਏ ਹਨ। ਬਾਕੀ ਚਾਰ ਮੈਂਬਰ ਹਰੀ ਸਿੰਘ, ਕੇਸਰ ਸਿੰਘ, ਅਜੀਤ ਸਿੰਘ, ਸਤਨਾਮ ਸਿੰਘ ਸੇਵਾ ਕਰ ਰਹੇ ਹਨ। ਇੱਥੇ ਗੁਰੂ ਨਾਨਕ ਦੇਵ ਜੀ, ਗੁਰੂ ਹਰਿ ਰਾਇ ਜੀ, ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਉਸਤਵ ਅਤੇ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਵਸ ਬੜੀ ਧੂਮਧਾਮ ਨਾਲ ਮਨਾਇਆ ਜਾਂਦਾ ਹੈ। ਜਿਸ ਦਰੱਖਤ ਦੇ ਥੱਲੇ ਗੁਰੂ ਸਾਹਿਬ ਨੇ ਆਪਣਾ ਘੋੜਾ ਬੰਨ੍ਹਿਆਂ ਸੀ ਉਹ ਗੁਰਦੁਆਰਾ ਸਾਹਿਬ ਤੋਂ ਥੋੜੀ ਦੂਰੀ ਤੇ ਅਜੇ ਵੀ ਮੌਜੂਦ ਹੈ।

## ਗੁਰਦੁਆਰਾ ਹਰਿਮੰਦਰ ਸਾਹਿਬ ਕੀਰਤਪੁਰ:

ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਪਰਿਵਾਰਕ ਨਿਵਾਸ ਸਥਾਨ ਕੀਰਤਪੁਰ ਵਿੱਚ ਗੁਰਦੁਆਰਾ ਸ਼ੀਸ਼ ਮਹਿਲ ਵਾਲੀ ਥਾਂ 'ਤੇ ਸੀ। ਆਪ ਜੀ ਮਹਾਨ ਯੋਧੇ ਹੋਣ ਦੇ ਨਾਲ-ਨਾਲ ਭਗਤੀ ਦੀ ਵੀ ਸਾਕਾਰ ਮੂਰਤ ਸਨ। ਵਾਹਿਗੁਰੂ ਨਾਲ ਭਗਤੀ ਵਿਚ ਇਕ-ਮਿਕ ਹੋਣ ਲਈ ਆਪ ਜੀ ਇਕਾਂਤ ਵਿਚ ਬਹਿ ਕੇ ਭਗਤੀ ਕਰਿਆ ਕਰਦੇ

ਸਨ। ਗੁਰਦੁਆਰਾ ਸ੍ਰੀ ਤਖ਼ਤ ਕੋਟ ਸਾਹਿਬ ਦੇ ਸਾਹਮਣੇ ਹੀ ਗੁਰੂ ਜੀ ਨੇ ਇਕਾਂਤ ਵਿਚ ਭਗਤੀ ਕਰਨ ਲਈ ਇਕ ਕਮਰਾ ਬਣਵਾਇਆ। ਅੱਜਕੱਲ ਇਥੇ ਗੁਰਦੁਆਰਾ ਹਰਿਮੰਦਰ ਸਾਹਿਬ ਬਣਿਆ ਹੋਇਆ ਹੈ। ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਗੁਰਦੁਆਰਾ ਹਰਿਮੰਦਰ ਸਾਹਿਬ ਜੀ ਦੇ ਸਾਹਮਣੇ ਗੁਰੂ ਜੀ ਨੇ ਅਕਾਲ ਤਖ਼ਤ ਸਾਹਿਬ ਜੀ ਦੀ ਰਚਨਾ ਕੀਤੀ ਸੀ। ਚਾਰ ਮੁੱਖ ਜੰਗਾਂ ਲੜਨ ਤੇ ਜਿੱਤ ਲੈਣ ਮਗਰੋ ਗੁਰੂ ਜੀ ਸ਼ਾਂਤ ਇਲਾਕੇ ਕੀਰਤਪੁਰ ਸਾਹਿਬ ਵਿਖੇ ਆ ਗਏ ਸਨ।

ਗੁਰੂ ਜੀ ਦਾ ਇਹ ਦ੍ਰਿੜ ਨਿਸ਼ਚਾ ਸੀ ਕਿ ਕਈ ਵਾਰੀ ਇਕੱਲੀ ਸ਼ਕਤੀ ਦਿਸ਼ਾਹੀਣ ਹੋ ਜਾਂਦੀ ਹੈ, ਇਸ ਲਈ ਇਸ ਨੂੰ ਕਾਬੂ ਵਿੱਚ ਰੱਖਣ ਲਈ ਇਸ ਦੇ ਸਿਰ ਤੇ ਭਗਤੀ ਦੀ ਰੋਕ ਬਹੁਤ ਹੀ ਜ਼ਰੂਰੀ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਾਂਗ ਗੁਰੂ ਜੀ ਨੇ ਇੱਥੇ ਵੀ ਤਖ਼ਤ ਸਾਹਿਬ ਬਣਾ ਲਿਆ ਸੀ ਤੇ ਸਾਰੇ ਹੀ ਫ਼ੈਸਲੇ ਹੋਣ ਲੱਗੇ ਸਨ। ਪੂਜਾ ਪਾਠ ਜਾਂ ਭਗਤੀ ਲਈ ਗੁਰੂ ਜੀ ਨੇ ਤਖ਼ਤ ਸਾਹਿਬ ਦੇ ਸਾਹਮਣੇ ਹੀ ਇਕ ਇਕਾਂਤ ਕਮਰੇ ਦਾ ਨਿਰਮਾਣ ਕਰਵਾਇਆ। ਇਹ ਬੜੀ ਹੀ ਸ਼ਾਂਤ ਥਾਂ ਸੀ। ਪਰਿਵਾਰ ਤਾਂ ਸ਼ੀਸ਼ ਮਹਿਲ ਵਿਚ ਰਹਿੰਦਾ ਸੀ ਪਰ ਗੁਰੂ ਜੀ ਆਪ ਕਈ ਵਾਰੀ ਇੱਥੇ ਹੀ ਭਗਤੀ 'ਚ ਲੀਨ ਹੋ ਕੇ ਨਿਵਾਸ ਕਰਿਆ ਕਰਦੇ ਸਨ। ਇਸ ਥਾਂ ਦੇ ਆਲੇ-ਦੁਆਲੇ ਗੁਰੂ ਜੀ ਨੇ ਬਹੁਤ ਹੀ ਸੁੰਦਰ ਫੁੱਲਾਂ ਦਾ ਖ਼ੂਬਸੂਰਤ ਬਗੀਚਾ ਲਗਾਇਆ ਹੋਇਆ ਸੀ, ਜਿਸ ਵਿਚ ਤਰ੍ਹਾਂ ਤਰ੍ਹਾਂ ਦੇ ਖ਼ੂਬਸੂਰਤ ਤੇ ਸੁਗੰਧਿਤ ਫੁੱਲ ਲੱਗੇ ਹੋਏ ਸਨ। ਇਸ ਦੇ ਨਾਲ ਹੀ ਇੱਥੇ ਸੁੰਦਰ ਫੁਹਾਰੇ ਵੀ ਲਗਾਏ ਹੋਏ ਸਨ। ਫੁਹਾਰੇ ਦਾ ਜਲ ਸਰੀਰ ਨੂੰ ਠੰਢਕ ਤੇ ਸ਼ਾਂਤੀ ਦਿੰਦਾ, ਫੁੱਲਾਂ ਦੀ ਸੁਗੰਧੀ ਤੇ ਖ਼ੂਬਸੂਰਤੀ ਮਨ ਨੂੰ ਮੋਹਦੀ ਤੇ ਗੁਰਬਾਣੀ ਦਾ ਜਾਪ ਆਤਮਾ ਨੂੰ ਆਨੰਦਿਤ ਕਰਦਾ। ਨਾਲ ਹੀ ਕਾਫੀ ਵੱਡਾ ਫਲਦਾਰ ਬੂਟਿਆਂ ਦਾ ਬਾਗ ਲਾਇਆ ਹੋਇਆ ਸੀ। ਇਸ ਬਾਗ ਵਿਚ ਵੱਖ-ਵੱਖ ਫਲਾਂ ਦੇ ਨਾਲ-ਨਾਲ ਕਈ ਦੁਰਲਭ ਜੜ੍ਹੀ-ਬੂਟੀਆਂ ਤੇ ਹੋਰ ਦਵਾਈਆਂ 'ਚ ਕੰਮ ਆਉਣ ਵਾਲੇ ਦਰੱਖਤ ਵੀ ਲੱਗੇ ਸਨ।

ਗੁਰੂ ਹਰਗੋਬਿੰਦ ਸਾਹਿਬ ਜੀ ਇਸ ਫੁਲਵਾੜੀ ਵਿਚ ਸੈਰ ਕਰਿਆ ਕਰਦੇ ਸਨ। ਆਪ ਜੀ ਕਈ ਵਾਰੀ ਬਾਬਾ ਗੁਰਦਿੱਤਾ ਜੀ ਦੇ ਸਪੁੱਤਰ (ਸ੍ਰੀ ਹਰਿ ਰਾਇ ਸਾਹਿਬ ਜੀ) ਨੂੰ ਵੀ ਨਾਲ ਹੀ ਲੈ ਲਿਆ ਕਰਦੇ ਸਨ। ਹਰਿ ਰਾਇ ਜੀ ਨਾਲ ਆਪ ਜੀ ਦਾ ਬਹੁਤ ਹੀ ਗੂੜ੍ਹਾ ਪਿਆਰ ਸੀ, ਇਸ ਲਈ ਬਚਪਨ ਤੋਂ ਹੀ ਅਧਿਆਤਮਿਕਤਾ ਦਾ ਪਾਠ ਗੁਰੂ ਜੀ ਨੇ ਪੜ੍ਹਾਇਆ ਸੀ। ਇਹ ਉਹੀ ਬਾਗ ਸੀ ਜਿਸ ਵਿਚ ਗੁਰੂ ਹਰਿ ਰਾਇ ਜੀ ਦੇ ਚੋਲੇ ਨਾਲ ਅੜ ਕੇ ਇਕ ਫੁੱਲ ਟੁੱਟ ਗਿਆ ਤੇ ਗੁਰੂ ਜੀ ਨੇ ਉਨ੍ਹਾਂ ਨੂੰ ਕਮਾਲ ਦੀ ਸਿੱਖਿਆ ਦਿੱਤੀ ਸੀ। ਗੁਰੂ ਹਰਗੋਬਿੰਦ ਸਾਹਿਬ ਜੀ ਬਾਗ ਦੀ ਸੈਰ ਕਰ ਰਹੇ ਸਨ ਕਿ ਹਰਿ ਰਾਇ ਜੀ ਵੀ ਬਾਗ ਵਿਚ ਆ ਗਏ ਤੇ ਗੁਰੂ ਜੀ ਦੇ ਨਾਲ-ਨਾਲ ਹੋ ਤੁਰੇ। ਗੁਰੂ ਜੀ ਸਿੱਖਾਂ ਸਮੇਤ ਅੱਗੇ ਅੱਗੇ ਜਾ ਰਹੇ ਸਨ ਤੇ ਹਰਿ ਰਾਇ ਜੀ (ਬਾਲਕ

ਅਵਸਥਾ ਵਿਚ) ਪਿਛੇ-ਪਿਛੇ ਤੁਰੇ ਜਾ ਰਹੇ ਸਨ। ਕਾਫੀ ਵੱਡਾ ਚੋਗਾ ਪਹਿਨਿਆ ਹੋਇਆ ਸੀ। ਰਸਤੇ ਵਿਚ ਚੋਗੇ ਵਿਚ ਅੜ ਕੇ ਇਕ ਖੂਬਸੂਰਤ ਫੁੱਲ ਟੁੱਟ ਗਿਆ। ਹਰਿ ਰਾਇ ਜੀ ਉਦਾਸ ਹੋ ਗਏ। ਫੁੱਲ ਟੁੱਟਣ ਦਾ ਹਰਿ ਰਾਇ ਜੀ ਨੂੰ ਬਹੁਤ ਦੁੱਖ ਹੋਇਆ ਤੇ ਆਪ ਜੀ ਅਗਾਂਹ ਗੁਰੂ ਹਰਗੋਬਿੰਦ ਜੀ ਕੋਲ ਜਾ ਪੁੱਜੇ। ਗੁਰੂ ਜੀ ਫੁੱਲਾਂ ਨੂੰ ਬਹੁਤ ਪਿਆਰ ਕਰਦੇ ਸਨ। ਆਪ ਜੀ ਗੁਰੂ ਜੀ ਨੂੰ ਉਂਗਲ ਤੋਂ ਫੜ ਕੇ ਉਸ ਥਾਂ ਲੈ ਆਏ,ਜਿੱਥੇ ਕਿ ਫੁੱਲ ਟੁੱਟਾ ਪਿਆ ਸੀ। ਗੁਰੂ ਜੀ ਨੇ ਪੁਛਿਆ ਇਹ ਫੁੱਲ ਕਿਸ ਨੇ ਤੋੜਿਆ ਹੈ। ਆਪ ਜੀ ਨੇ ਸਾਰੀ ਗੱਲ ਦੱਸਦਿਆਂ ਗੁਰੂ ਜੀ ਨੂੰ ਬਚਪਨੇ ਵਿਚ ਹੀ ਮਾਸੂਮੀਅਤ ਨਾਲ ਬੇਨਤੀ ਕੀਤੀ ਕਿ ਇਸ ਫੁੱਲ ਨੂੰ ਦੁਬਾਰਾ ਡਾਲੀ ਨਾਲ ਜੋੜ ਦਿਉ। ਗੁਰੂ ਜੀ ਨੇ ਉਨ੍ਹਾਂ ਵੱਲ ਦੇਖਿਆ ਤੇ ਜ਼ਿੰਦਗੀ ਦੀ ਬਹੁਤ ਵੱਡੀ ਸਿੱਖਿਆ ਦਿੰਦਿਆਂ ਪਿਆਰ ਨਾਲ ਸਿਰ 'ਤੇ ਹੱਥ ਫੇਰਿਆ। ਹਰਿ ਰਾਇ ਜੀ ਨੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਇਹ ਸਿੱਖਿਆ ਇੰਨੀ ਪੀਡੀ ਲੜ ਬੱਧੀ ਕਿ ਸਾਰੀ ਜਿੰਦਗੀ ਉਸ ਤੇ ਅਮਲ ਕੀਤਾ। ਆਪ ਜੀ ਹਮੇਸ਼ਾ ਹੀ ਤੁਰਦੇ ਸਮੇਂ ਧਿਆਨ ਨਾਲ ਤੁਰਦੇ ਰਹੇ।

ਇਸ ਤਰ੍ਹਾਂ ਇਸ ਬਾਗ ਦੀ ਖੂਬਸੂਰਤੀ ਦੀ ਚਰਚਾ ਚਾਰੇ ਪਾਸੇ ਫੈਲੀ ਹੋਈ ਸੀ। ਗੁਰੂ ਹਰਿ ਰਾਇ ਜੀ ਨੇ ਇਕ ਵੱਡਾ ਦਵਾਖਾਨਾ ਬਣਾਇਆ ਹੋਇਆ ਸੀ। ਕਿਹਾ ਜਾਂਦਾ ਹੈ ਕਿ ਇਕ ਵਾਰੀ ਦਾਰਾ ਸ਼ਿਕੋਹ ਗੁਰੂ ਹਰਿ ਰਾਇ ਜੀ ਨੂੰ ਮਿਲਣ ਆਇਆ ਸੀ ਤੇ ਉਹ ਇਸੇ ਬਾਗ ਵਿਚ ਗੁਰੂ ਜੀ ਕੋਲ ਬੈਠਿਆ।ਉਸਨੂੰ ਇਕ ਅਸਾਧ ਰੋਗ ਸੀ। ਗੁਰੂ ਜੀ ਨੇ ਉਸਨੂੰ ਇਕ ਹਰੜ ਦਿੱਤੀ ਸੀ, ਜੋ ਕਿ ਖ਼ਾਸ ਕਿਸਮ ਦੀ ਸੀ ਤੇ ਇਸੇ ਬਾਗ ਵਿੱਚ ਹੀ ਪੈਦਾ ਹੁੰਦੀ ਸੀ। ਉਸ ਹਰੜ ਨਾਲ ਦਾਰਾ ਸ਼ਿਕੋਹ ਦਾ ਰੋਗ ਕੱਟਿਆ ਗਿਆ ਸੀ।

ਗੁਰਦੁਆਰਾ ਹਰਿਮੰਦਰ ਸਾਹਿਬ ਦੇ ਨਾਲ ਹੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਇਕ ਖੂਹ ਲਗਵਾਇਆ ਸੀ। ਸਭ ਤੋਂ ਪਹਿਲਾਂ ਕੀਰਤਪੁਰ ਸਾਹਿਬ ਵਿਚ ਗੁਰੂ ਜੀ ਨੇ ਇਹੋ ਵੱਡਾ ਖੂਹ ਲਗਾਇਆ ਸੀ। ਬਾਗ ਨੂੰ ਪਾਣੀ ਦੇਣ ਲਈ ਇਹ ਖੂਹ ਕੰਮ ਆਉਂਦਾ ਸੀ। ਗੁਰਦੁਆਰਾ ਹਰਿਮੰਦਰ ਸਾਹਿਬ ਅੱਜ ਵੀ ਬੜੀ ਸ਼ਾਂਤ ਤੇ ਇਕਾਂਤ ਥਾਂ ਤੇ ਸਥਿਤ ਹੈ।

**ਗੁਰਦੁਆਰਾ ਸ਼ੀਸ਼ ਮਹਿਲ ਸਾਹਿਬ:**

ਕੀਰਤਪੁਰ ਸਾਹਿਬ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਬਾਬਾ ਗੁਰਦਿੱਤਾ ਜੀ ਦੀ ਮਾਰਫਤ ਵਸਾਇਆ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਮੰਨਣਾ ਹੈ ਕਿ ਇਸ ਨਗਰ ਦੀ ਨੀਂਹ ਬਾਬਾ ਸ੍ਰੀ ਚੰਦ ਜੀ ਨੇ ਬਾਉਲੀ ਦਾ ਟੱਕ ਲਾ ਕੇ ਰੱਖੀ।

ਮਹਾਨ ਕੋਸ਼ ਅਨੁਸਾਰ ਗੁਰੂ ਹਰਗੋਬਿੰਦ ਸਾਹਿਬ ਦੀ ਚੌਥੀ ਲੜਾਈ ੧੬੩੪ ਈ. ਨੂੰ ਹੋਈ ਸੀ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬਧੰਕ ਕਮੇਟੀ ਅਨੁਸਾਰ ਗੁਰੂ ਜੀ ਪੱਕੇ ਤੌਰ ਤੇ ਨਿਵਾਸ ਕਰਨ ਲਈ ਕੀਰਤਪੁਰ ਸਾਹਿਬ ਵਿਖੇ ਮਈ ੧੬੩੫ ਈ. ਨੂੰ ਆਏ ਸਨ। ਇਸ ਲਈ ੧੬੨੪ ਈ. ਨੂੰ ਸ਼ਹਿਰ ਕੀਰਤਪੁਰ ਸਾਹਿਬ ਦਾ ਵਿਕਾਸ

ਕਰਾਉਣਾ ਬਾਬਾ ਗੁਰਦਿੱਤਾ ਜੀ ਨੇ ਸ਼ੁਰੂ ਕੀਤਾ ਸੀ। ਇਥੇ ਬਾਬਾ ਗੁਰਦਿੱਤਾ ਜੀ ਨੇ ਆਪਣੇ ਨਿਵਾਸ ਲਈ ਜੋ ਮਕਾਨ ਬਣਵਾਇਆ ਸੀ ਤੇ ਫਿਰ ਜਿੱਥੇ ਗੁਰੂ ਹਰਗੋਬਿੰਦ ਸਾਹਿਬ ਜੀ ਨਿਵਾਸ ਰੱਖਦੇ ਰਹੇ, ਉਸ ਥਾਂ ਤੇ ਅੱਜ ਕੱਲ੍ਹ ਗੁਰਦੁਆਰਾ ਸ਼ੀਸ਼ ਮਹਿਲ ਬਣਿਆ ਹੋਇਆ ਹੈ।

ਇਹ ਗੁਰਦੁਆਰਾ ਕੀਰਤਪੁਰ ਸਾਹਿਬ ਦੇ ਬਾਜ਼ਾਰ ਕੋਲ ਸਥਿਤ ਹੈ। ਬੱਸ ਅੱਡੇ ਤੋਂ ਨਹਿਰ ਪਾਰ ਕਰਕੇ ਪੁਲਿਸ ਚੌਂਕੀ ਤੋਂ ਅੱਗੇ ਜਾ ਕੇ ਸੱਜੇ ਪਾਸੇ ਵੱਡਾ ਗੇਟ ਬਣਿਆ ਹੋਇਆ ਹੈ। ਥੋੜ੍ਹਾ ਕੁ ਅਗਾਂਹ ਗੁਰਦੁਆਰਾ ਚਰਨ ਕਮਲ ਸਾਹਿਬ ਰਹਿ ਜਾਂਦਾ ਹੈ ਤੇ ਇਸ ਗੇਟ ਰਾਹੀਂ ਅੱਗੇ ਬਾਜ਼ਾਰ ਵੱਲ ਜਾ ਕੇ ਸਾਹਮਣੇ ਹੀ ਗੁਰਦੁਆਰਾ ਸਾਹਿਬ ਦੀ ਸ਼ਾਨਦਾਰ ਇਮਾਰਤ ਨਜ਼ਰ ਪੈਂਦੀ ਹੈ। ਗੁਰੂ ਸਾਹਿਬ ਦਾ ਇਹ ਨਿਵਾਸ ਸਥਾਨ ਸੀ। ਗੁਰੂ ਹਰਗੋਬਿੰਦ ਸਾਹਿਬ ਜੀ ਨੇ ਇਥੇ ਰਹਿੰਦਿਆਂ ਕੀਰਤਪੁਰ ਨਗਰ ਦਾ ਭਰਪੂਰ ਵਿਕਾਸ ਕੀਤਾ। ਸੂਰਜ ਪ੍ਰਕਾਸ਼ ਅਨੁਸਾਰ:

"ਕੀਰਤਪੁਰਿ ਕੋ ਅਧਿਕ ਵਸਾਯੋ॥
ਸਿੱਖ ਸੰਤਨਿ ਕੋ ਆਨੰਦ ਉਪਾਯੋ॥
ਕਬਹੁ ਜਾਇ ਗੁਰ ਕਰਹਿ ਆਖੇਰੈਂ॥
ਹੁਇ ਬਿਹੰਗ ਮ੍ਰਿਗ ਮੁਕਤਿ ਘਨੇਰੈ॥
ਬਹੁ ਸੰਗਤ ਦਰਸ਼ਨ ਕੋ ਆਵੈ॥
ਧਨੀ ਮਸੰਦ ਦਰਸ਼ ਬਹੁ ਲਯਾਵੈਂ॥

ਗੁਰੂ ਜੀ ਦੇ ਇਥੇ ਆ ਜਾਣ ਨਾਲ ਬਹੁਤ ਹੀ ਰੌਣਕ ਹੋ ਗਈ ਸੀ। ਕੀਰਤਪੁਰ ਦਾ ਜੰਗਲ ਖੁਸ਼ੀਆਂ ਨਾਲ ਟਹਿਕ ਉਠਿਆ ਸੀ। ਦੂਰ-ਦੁਰਾਡਿਓਂ ਚੱਲ ਕੇ ਸੰਗਤ ਕੀਰਤਪੁਰ ਪੁੱਜਦੀ। ਮਸੰਦ ਆਪਣੀ ਕਾਰ ਭੇਟਾ ਗੁਰੂ ਜੀ ਦੇ ਅਰਪਨ ਕਰਨ ਲਈ ਕੀਰਤਪੁਰ ਸਾਹਿਬ ਪੁੱਜਦੇ। ਗੁਰੂ ਜੀ ਨੇ ਜਿਨ੍ਹਾਂ ਪਹਾੜ ਰਾਜਿਆਂ ਨੂੰ ਗਵਾਲੀਅਰ ਦੇ ਕਿਲੇ ਦੀ ਕੈਦ ਵਿਚੋਂ ਰਿਹਾਅ ਕਰਵਾਇਆ ਸੀ ਉਨ੍ਹਾਂ ਵਿਚੋਂ ਵੀ ਕੁੱਝ ਰਾਜੇ ਇਥੇ ਗੁਰੂ ਜੀ ਦੇ ਦਰਸ਼ਨਾਂ ਲਈ ਆਉਂਦੇ। ਕਹਿਲੂਰ ਦਾ ਰਾਜਾ ਤਾਰਾ ਚੰਦ ਤਾਂ ਗੁਰੂ ਜੀ ਦਾ ਮੁਰੀਦ ਹੀ ਬਣ ਗਿਆ ਸੀ। ਇਸੇ ਤਰ੍ਹਾਂ ਕਰਮ ਚੰਦ ਭੰਬੌਰੀਆਂ, ਨਰਪਤ ਸਿੰਘ ਜਸਵਾਲੀਆ, ਧਰਮਪਾਲ ਬੂਘਾਟ ਵਾਲਾ, ਗੱਜ ਸਿੰਘ ਹੋਡੂਰੀਆਂ ਆਦਿ ਅਨੇਕਾਂ ਰਾਜੇ ਗੁਰੂਚਰਨ ਪਰਸਨ ਲਈ ਇੱਥੇ ਪੁੱਜਦੇ ਸਨ।

ਗੁਰੂ ਜੀ ਨੇ ਸ਼ਹਿਰ ਦੇ ਵਿਕਾਸ ਲਈ ਜੰਗੀ ਪੱਧਰ ਤੇ ਕੰਮ ਸ਼ੁਰੂ ਕਰ ਦਿੱਤਾ। ਲੰਗਰ ਲਈ ਵੱਡੀ ਇਮਾਰਤ ਦੀ ਉਸਾਰੀ, ਧਰਮਸਾਲ, ਖੇਤੀਬਾੜੀ ਕਰਨ ਲਈ ਚਾਰ ਖੂਹ ਲਗਾਉਣਾ ਆਦਿ ਮੁੱਖ ਕੰਮ ਸਨ। ਗੁਰੂ ਕੀ ਸੰਗਤ ਲਈ ਬਹੁਤ ਹੀ ਉੱਤਮ ਕਿਸਮ ਦਾ ਲੰਗਰ ਤਿਆਰ ਹੁੰਦਾ। ਕਥਾ ਕੀਰਤਨ ਦੇ ਪ੍ਰਵਾਹ ਚਲਦੇ।

ਕੀਰਤਪੁਰ ਸ਼ਹਿਰ ਦੀ ਸੁੰਦਰਤਾ ਦਾ ਵਰਣਨ ਮਹਾਂਕਵੀ ਸੰਤੋਖ ਸਿੰਘ ਜੀ

ਚੂੜਾਮਣੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਰਾਸ ੮ ਅੱਸੂ ੩੫ ਵਿਚ ਬੜੇ ਹੀ ਵਿਸਥਾਰ ਨਾਲ ਇੰਝ.ਕਰਦੇ ਹਨ:-

ਘਨਘੋਰਨ ਤੇ ਮੋਰਨ ਸ਼ੋਰ॥
ਸੁਨੀਅਤਿ ਕੀਰਤਪੁਰਿ ਚਹੁੰ ਓਰ॥
ਬਿਨਾ ਧੂਲ ਤੇ ਸੈਲ ਬਿਸਾਲੇ॥
ਖਰੇ ਤਰੋਵਰ ਫਲਤਿ ਤਸਾਲ॥
ਭਾਂਤਿ ਭਾਂਤਿ ਕੀ ਸ਼ੋਭਾ ਹੋਤਿ॥
ਸਤਿਗੁਰੂ ਹੇਰਿਤ ਆਨੰਦ ਉਦੋਤ॥
ਹਰਿਆਵਲ ਹੋਈ ਸਭਿ ਰਵਨੀ॥
ਇਦੁ ਬਧੂ ਜੁਤਿ ਤੇ ਖਤਿ ਅਵਨੀ॥
ਸਾਵਣ ਅਰੁ ਭਾਦੋਂ ਜੁਗ ਮਾਸ॥
ਕੀਰਤਪੁਰਿ ਮੈਂ ਕਰਿਹ ਬਿਲਾਸ॥
ਸ਼ਬਦ ਕੀਰਤਨ ਹੋਇ ਸਦਾਈ॥
ਸੁਨਿ ਸੁਨਿ ਸਿੱਖਨਿ ਗੁਰਮਤਿ ਭਾਈ॥ ”




ਕਹਿਣ ਤੋਂ ਭਾਵ ਇਹ ਹੈ ਕਿ ਹੁਣ ਕੀਰਤਪੁਰ ਸ਼ਹਿਰ ਪੂਰੀ ਤਰ੍ਹਾਂ ਆਬਾਦ ਹੋ ਚੁੱਕਾ ਸੀ ਤੇ ਅੰਮ੍ਰਿਤਸਰ ਸਾਹਿਬ ਵਾਂਗ ਇਹ ਵੀ ਸਿੱਖੀ ਪ੍ਰਚਾਰ ਦਾ ਕੇਂਦਰ ਬਣ ਗਿਆ ਸੀ। ਗੁਰਦੁਆਰਾ ਸ਼ੀਸ਼ ਮਹਿਲ ਵਾਲੀ ਥਾਂ ਕਿਉਂਕਿ ਗੁਰੂ ਜੀ ਦਾ ਨਿਵਾਸ ਸੀ। ਇਸ ਲਈ ਇਸਦੇ ਆਸ ਪਾਸ ਭਾਰੀ ਰੌਣਕ ਹੁੰਦੀ ਸੀ। ਇਥੇ ੨੦ ਮਾਘ (ਸੁਦੀ ੧੩ ਸੰਮਤ ੧੬੮੬, ੨੬ ਜਨਵਰੀ ੧੬੩੬ ਈਸਵੀ) ਨੂੰ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਦੇ ਘਰ ਮਾਤਾ ਨਿਹਾਲ ਕੌਰ ਜੀ ਦੀ ਕੁੱਖੋਂ ਸਿੱਖ ਕੌਮ ਦੇ ਸੱਤਵੇਂ ਗੁਰੂ ਹਰਿ ਰਾਇ ਜੀ ਦਾ ਪ੍ਰਕਾਸ਼ ਹੋਇਆ। ਪ੍ਰਿੰਸੀਪਲ ਤੇਜਾ ਸਿੰਘ ਤੇ ਡਾ. ਗੰਡਾ ਸਿੰਘ ਆਪਣੀ ਇਤਿਹਾਸਕ ਪੁਸਤਕ 'ਸਿੱਖ ਇਤਿਹਾਸ' ਵਿਚ ਗੁਰੂ ਜੀ ਦਾ ਪ੍ਰਕਾਸ਼ ਹੋਣਾ ੩੦ ਜਨਵਰੀ ੧੬੩੦ ਈ. ਨੂੰ ਮੰਨਦੇ ਹਨ। ਇਸ ਹੀ ਥਾਂ ਤੇ ਸਿੱਖ ਕੌਮ ਦੇ ਅੱਠਵੇਂ ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਪ੍ਰਕਾਸ਼ ਸੋਮਵਾਰ ੮ ਸਾਵਣ ਵਦੀ ੧੦ ਸੰਮਤ ੧੭੧੩ ਜੁਲਾਈ ੧੬੫੬ ਈ. ਨੂੰ ਸ਼੍ਰੀ ਗੁਰੂ ਹਰਿ ਰਾਇ ਜੀ ਦੇ ਘਰ ਮਾਤਾ ਕਿਸ਼ਨ ਕੌਰ ਜੀ ਦੀ ਕੁੱਖੋਂ ਹੋਇਆ। ਡਾ. ਗੰਡਾ ਸਿੰਘ ਤੇ ਪ੍ਰਿੰਸੀਪਲ ਤੇਜਾ ਸਿੰਘ ਜੀ ਅਨੁਸਾਰ ਵੀ ਇਹੇ ਸੰਨ ਮੰਨਿਆ ਗਿਆ ਹੈ। ਇਸੇ ਹੀ ਥਾਂ ਤੇ ਗੁਰੂ ਹਰਿ ਰਾਇ ਸਾਹਿਬ ਜੀ ਦੇ ਬੇਟਾ ਤੇ ਬੇਟੀ ਰਾਮ ਰਾਇ ਤੇ ਰੂਪ ਕੌਰ ਦਾ ਵੀ ਜਨਮ ਹੋਇਆ।

ਪਹਿਲਾਂ ਇਥੇ ਗੁਰਦੁਆਰਾ ਸਾਹਿਬ ਦੀ ਸਾਧਾਰਨ ਇਮਾਰਤ ਬਣੀ ਹੋਈ ਸੀ ਜਿਹੜੀ ਕਿ ਆਸੇ ਪਾਸਿਓਂ ਘਰਾਂ ਨਾਲ ਘਿਰੀ ਹੋਈ ਸੀ। ਬਾਜ਼ਾਰ ਵਲੋਂ ਆਉਂਦਿਆਂ ਧਰਤੀ ਨਾਲੋਂ ਪੰਜ ਕੁ ਫੁੱਟ ਦੀ ਉਚਾਈ ਤੇ ਇਕ ਵਰਾਂਡਾ ਹੁੰਦਾ ਸੀ ਤੇ ਅੱਗੇ ਗੈਲਰੀ

ਹੁੰਦੀ ਸੀ ਜਿਸ ਦੇ ਦੋਵੇ ਪਾਸੇ ਕਮਰੇ ਬਣੇ ਹੋਏ ਸਨ। ਵਰਾਂਡੇ ਵਿਚ ਵੱਡਾ ਦਰਵਾਜ਼ਾ ਸੀ। ਅੱਗੇ ਜਾ ਕੇ ਗੁਰੂ ਸਾਹਿਬ ਜੀ ਦਾ ਇਕਾਂਤ ਵਿਚ ਭਜਨ ਬੰਦਗੀ ਕਰਨ ਲਈ ਛੋਟਾ ਜਿਹਾ ਭੋਰਾ ਬਣਿਆ ਹੋਇਆ ਸੀ। ਦੋ ਕਮਰੇ ਸਨ ਇਕ ਵਿਚ ਗੁਰੂ ਹਰਿ ਰਾਇ ਸਾਹਿਬ ਤੇ ਦੂਜੇ ਵਿਚ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਪ੍ਰਕਾਸ਼ ਹੋਇਆ ਸੀ। ਅੱਗੇ ਜਾ ਕੇ ਇਕ ਖੂਹ ਵੀ ਸੀ। ਕੁੱਝ ਸਾਲ ਪਹਿਲਾਂ ਕਾਰ ਸੇਵਾ ਵਾਲੇ ਬਾਬਾ ਸੇਵਾ ਸਿੰਘ ਤੇ ਲਾਭ ਸਿੰਘ ਨੇ ਇਸ ਥਾਂ ਦੀ ਕਾਰ ਸੇਵਾ ਸੰਭਾਲੀ ਤੇ ਗੁਰਦੁਆਰਾ ਸਾਹਿਬ ਦੇ ਆਸ ਪਾਸ ਬਣੇ ਲੋਕਾਂ ਦੇ ਘਰ ਵੀ ਕਾਫੀ ਮਹਿੰਗੇ ਮੁੱਲ ਤੇ ਖਰੀਦੇ। ਅੱਜਕੱਲ੍ਹ ਇਥੇ ਬੜੀ ਖੁੱਲੀ ਥਾਂ ਸੰਗਮਰਮਰ ਲਾ ਕੇ ਗੁਰਦੁਆਰਾ ਸ਼ੀਸ਼ ਮਹਿਲ ਉਸਾਰਿਆ ਗਿਆ ਹੈ ਪਰ ਅਫਸੋਸ ਦੀ ਗੱਲ ਇਹ ਹੈ ਕਿ ਗੁਰੂ ਸਾਹਿਬ ਜੀ ਦੀ ਚਰਨ ਛੋਹ ਪ੍ਰਾਪਤ ਪੁਰਾਣੇ ਕਮਰਿਆਂ ਨੂੰ ਕਿਸੇ ਵੀ ਤਰ੍ਹਾਂ ਸੰਭਾਲਿਆ ਨਹੀਂ ਗਿਆ ਸਗੋਂ ਉਨ੍ਹਾਂ ਨੂੰ ਢਾਹ ਕੇ ਉਨ੍ਹਾਂ ਦੀ ਥਾਂ ਸੰਗਮਰਮਰ ਦੀ ਵੱਡ-ਅਕਾਰੀ ਇਮਾਰਤ ਬਣਾਉਣ ਨੂੰ ਹੀ ਤਰਜੀਹ ਦਿੱਤੀ ਗਈ ਹੈ। ਜਿਵੇਂ ਪੁਰਾਣੇ ਇਤਿਹਾਸਕ ਚਿੰਨ੍ਹਾਂ ਨੂੰ ਅਹਿਮਦ ਸ਼ਾਹ ਅਬਦਾਲੀ ਮਿਟਾਇਆ ਕਰਦਾ ਸੀ, ਉਸੇ ਤਰ੍ਹਾਂ ਅੱਜ ਵੀ ਇਨ੍ਹਾਂ ਨਿਸ਼ਾਨਾਂ ਨੂੰ ਕਾਰ ਸੇਵਾ ਦੇ ਨਾਂ ਤੇ ਕਿਸੇ ਸਾਜਿਸ਼ ਤਹਿਤ ਮਿਟਾਇਆ ਜਾ ਰਿਹਾ ਹੈ ਜਦੋਂ ਕਿ ਚਾਹੀਦਾ ਇਹ ਹੈ ਕਿ ਪੁਰਾਣੀਆਂ ਨਿਸ਼ਾਨੀਆਂ-ਮਕਾਨਾਂ ਆਦਿ ਨੂੰ ਉਸੇ ਹਾਲਤ ਵਿਚ ਸਾਂਭ ਕੇ ਰੱਖਿਆ ਜਾਵੇ ਪਰ ਇਸ ਪਾਸੇ ਵੱਲ ਕੋਈ ਵੀ ਧਿਆਨ ਨਹੀਂ ਦੇ ਰਿਹਾ। ਇਹ ਇਤਿਹਾਸਕ ਨਿਸ਼ਾਨ ਸਮੇਂ ਦੇ ਗੇੜ ਨਾਲ ਤੇ ਕਾਰ ਸੇਵਾ ਵਾਲਿਆਂ ਦੇ ਹਥੌੜਿਆਂ ਨਾਲ ਦਿਨੋ-ਦਿਨ ਖਤਮ ਹੁੰਦੇ ਜਾ ਰਹੇ ਹਨ। ਇਨ੍ਹਾਂ ਨੂੰ ਸਾਂਭਣ ਦੀ ਲੋੜ ਹੈ।

ਗੁਰੂ ਹਰਿ ਰਾਇ ਸਾਹਿਬ ਜੀ ਸ਼ੀਸ਼ ਮਹਿਲ ਦੇ ਨੇੜੇ ਇਕ ਥੜ੍ਹੇ ਤੇ ਬਹਿ ਕੇ ਇਸ਼ਨਾਨ ਕਰਿਆ ਕਰਦੇ ਸਨ। ਕਿਹਾ ਜਾਂਦਾ ਹੈ ਕਿ ਗੁਰੂ ਜੀ ੧੦੧ ਗਾਗਰਾਂ ਨਾਲ ਇਸ਼ਨਾਨ ਕਰਦੇ ਹੁੰਦੇ ਸਨ। ਅੱਜ ਉਸ ਪ੍ਰਚੀਨ ਥੜ੍ਹੇ ਦਾ ਵੀ ਇਸ ਨਵੀਂ ਇਮਾਰਤ ਨੂੰ ਬਣਾਉਂਦੇ ਸਮੇਂ ਨਾਮੋ-ਨਿਸ਼ਾਨ ਮਿਟਾ ਕੇ ਰੱਖ ਦਿੱਤਾ ਗਿਆ ਹੈ। ਛੋਟੀ ਇੱਟ ਦਾ ਬਣਿਆ ਹੋਇਆ ਇਹ ਬਹੁਤ ਹੀ ਵਧੀਆ ਥੜ੍ਹਾ ਸੀ ਜਿਸਦੀ ਕਿ ਪਹਿਲਾ ਚਾਰ ਦੀਵਾਰੀ ਕੀਤੀ ਹੋਈ ਸੀ।

### ਗੁਰਦੁਆਰਾ ਪਤਾਲਪੁਰੀ ਸਾਹਿਬ:

ਗੁਰਦੁਆਰਾ ਪਤਾਲਪੁਰੀ ਸਾਹਿਬ, ਖਾਲਸੇ ਦੀ ਜਨਮਭੂਮੀ ਆਨੰਦਪੁਰ ਸਾਹਿਬ ਦੇ ਬਿਲਕੁਲ ਨਜ਼ਦੀਕ ਸਥਿਤ ਹੈ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਸਮੂਹ ਗੁਰੂ ਸਾਹਿਬਾਨ ਦੀ ਚਰਨ ਛੋਹ ਪ੍ਰਾਪਤ ਇਸ ਨਗਰੀ ਬਾਰੇ ਬਹੁਤੇ ਲੋਕਾਂ ਨੂੰ ਇਹ ਨਹੀਂ ਪਤਾ ਕਿ ਇਸ ਅਸਥਾਨ ਦੀ ਕਿੰਨੀ ਮਹਾਨਤਾ ਹੈ।

ਕੀਰਤਪੁਰ ਸਾਹਿਬ ਨਗਰ ਨੂੰ ਦੇਸ਼-ਵਿਦੇਸ਼ ਵਿਚ ਗੁਰਦੁਆਰਾ ਪਤਾਲਪੁਰੀ ਸਾਹਿਬ ਕਰਕੇ ਹੀ ਜਾਣਿਆ ਜਾਂਦਾ ਹੈ ਉਹ ਵੀ ਸਿਰਫ ਇਸ ਕਰਕੇ ਹੀ ਕਿ ਇੱਥੇ

ਮ੍ਰਿਤਕ ਪ੍ਰਾਣੀਆਂ ਦੀਆਂ ਅਸਥੀਆਂ ਜਲਪ੍ਰਵਾਹ ਕੀਤੀਆਂ ਜਾਂਦੀਆਂ ਹਨ। ਕੀਰਤਪੁਰ ਸਾਹਿਬ ਦਾ ਨਾਂ ਲੈਂਦਿਆਂ ਹੀ ਲੋਕ ਇਸ ਅਸਥਾਨ ਬਾਰੇ ਉਸ ਤਰ੍ਹਾਂ ਦੀ ਭਾਵਨਾ ਮਨ ਵਿਚ ਲਿਆਉਂਦੇ ਹਨ ਜਿਵੇਂ ਹਿੰਦੂ ਲੋਕ ਹਰਿਦੁਆਰ ਬਾਰੇ ਗੱਲ ਕਰਨ ਤੇ ਸੋਚਦੇ ਹਨ। ਪਰ ਨਹੀਂ ਇਹ ਧਰਤੀ ਬਹੁਤ ਹੀ ਪਵਿੱਤਰ ਹੈ, ਕਰਮਾਂ ਵਾਲੀ ਹੈ ਤੇ ਮਹਾਨ ਹੈ। ਗੁਰਸਿੱਖੀ ਦਾ ਇਹ ਮਹਾਨ ਅਸਥਾਨ ਹੈ। ਇਸਦੀ ਮਹਾਨਤਾ ਸਮੇਂ ਦੇ ਗੇੜ ਨਾਲ ਦੱਬਣੀ ਨਹੀਂ ਚਾਹੀਦੀ ਸਗੋਂ ਇਸ ਬਾਰੇ ਵਧੇਰੇ ਪ੍ਰਚਾਰ ਕਰਨ ਦੀ ਲੋੜ ਹੈ। ਗੁਰੂ ਨਾਨਕ ਦੇਵ ਜੀ ਦੇ ਕੀਰਤਨ ਕਰਨ ਮਗਰੋਂ ਇਥੇ ਸੱਚ ਦਾ ਪ੍ਰਕਾਸ਼ ਹੋਇਆ ਤੇ ਛੇਵੇਂ ਸਤਿਗੁਰੂ ਜੀ ਦੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੇ ਇਸ ਨਗਰੀ ਨੂੰ ਵਸਾਇਆ। ਸਾਈਂ ਬੁੱਢਣ ਸ਼ਾਹ ਵਰਗਿਆਂ ਨੇ ਇੱਥੇ ਲੰਮੀ ਆਯੂ ਪ੍ਰਭੂ ਦੀ ਭਗਤੀ ਕਰਦਿਆਂ ਭੋਗੀ। ਇੱਥੇ ਸੱਤਵੇਂ ਤੇ ਅੱਠਵੇਂ ਗੁਰੂ ਦਾ ਪ੍ਰਕਾਸ਼ ਹੋਇਆ।

ਗੁਰਦੁਆਰਾ ਪਤਾਲਪੁਰੀ ਸਾਹਿਬ ਆਨੰਦਪੁਰ ਸਾਹਿਬ-ਰੋਪੜ ਮਾਰਗ ਤੇ ਥੋੜ੍ਹਾ ਕੁ ਛਿਪਦੇ ਵਲ ਪਿਛੇ ਹਟ ਕੇ ਸਤਲੁਜ ਦਰਿਆ ਦੇ ਕੰਢੇ ਤੇ ਸਥਿਤ ਹੈ। ਕੀਰਤਪੁਰ ਸਾਹਿਬ ਸ਼ਹਿਰ ਸੜਕ ਦੇ ਚੜ੍ਹਦੇ ਵੱਲ ਸਥਿਤ ਹੈ ਤੇ ਲਹਿੰਦੇ ਵੱਲ ਸਥਿਤ ਹੈ ਗੁਰਧਾਮ ਪਤਾਲਪੁਰੀ ਸਾਹਿਬ। ਗੁਰੂ ਹਰਗੋਬਿੰਦ ਸਾਹਿਬ ਜੀ ਨੇ ਗੁਰਦੁਆਰਾ ਤੀਰ ਸਾਹਿਬ ਵਾਲੀ ਥਾਂ ਤੋਂ ਇਕ ਦਿਨ ਇਕ ਤੀਰ ਛੱਡਿਆ ਸੀ, ਜੋ ਕਿ ਗੁਰਦੁਆਰਾ ਪਤਾਲਪੁਰੀ ਸਾਹਿਬ ਵਾਲੀ ਥਾਂ 'ਤੇ ਆ ਕੇ ਡਿੱਗਾ ਸੀ। ਗੁਰੂ ਜੀ ਨੇ ਵਚਨ ਕੀਤਾ ਸੀ ਕਿ ਜਿਸ ਥਾਂ 'ਤੇ ਤੀਰ ਜਾ ਕੇ ਡਿੱਗਾ ਹੈ, ਉਹ ਬੜੀ ਤਪ ਵਾਲੀ ਜਗ੍ਹਾ ਹੈ। ਗੁਰੂ ਜੀ ਨੇ ਆਪਣਾ ਅੰਤਮ ਸੰਸਕਾਰ ਕਰਨ ਲਈ ਵੀ ਇਹੋ ਹੀ ਥਾਂ ਚੁਣੀ ਸੀ।

ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ੧੬੪੪ ਈ. ਨੂੰ ਸਮੂਹ ਸੰਗਤ ਨੂੰ ਉਪਦੇਸ਼ ਕਰਦਿਆਂ ਦੱਸਿਆ ਕਿ ਹੁਣ ਸਰੀਰਕ ਤੌਰ ਤੇ ਇਸ ਸੰਸਾਰ ਤੋਂ ਵਿਦਾ ਹੋਣ ਦਾ ਸਮਾਂ ਆ ਗਿਆ ਹੈ। ਸੂਰਜ ਪ੍ਰਕਾਸ਼ ਅਨੁਸਾਰ:

ਸਿੱਖ ਸੰਗਤ ਮੇਰੋ ਪਰਵਾਰੁ।
ਕਰਹੁ ਆਨੰਦ ਮੰਗਲਾ ਚਾਰੂ॥
ਪਠਹੁ ਸ਼ਬਦ ਸਿਮਰਹੁ ਸਤਿਨਾਮੁ।
ਮੈਂ ਗਮਨੌਂ ਅਬਿ ਅਪਨੇ ਧਾਮੂ॥
ਕਰਹੁ ਨ ਸ਼ੋਕ ਓਕ ਮਹਿੰ ਕੋਈ॥
ਬਿਰੀਅਹੁ ਗੁਰੂ ਪਰਾਇਨ ਹੋਈ॥
ਸੋ ਪਯਾਰੇ ਜੋ ਕਰਯੋ ਕਮਾਵੈ॥
ਅੰਤ ਸਮੈਂ ਮਮ ਪਦ ਕੋ ਪਾਵੈ॥

ਗੁਰੂ ਜੀ ਨੇ ਕਿਹਾ ਕਿ ਕਿਸੇ ਨੇ ਪਿਛੋਂ ਸ਼ੋਕ ਨਹੀਂ ਕਰਨਾ, ਰੁਦਨ ਨਹੀਂ ਕਰਨਾ ਤੇ ਇਹ ਵੀ ਕਿਹਾ ਕਿ ਜਿਹੜਾ ਇਸ ਵਚਨ ਨੂੰ ਮੰਨੇਗਾ, ਉਹ ਮੈਨੂੰ ਪਿਆਰਾ ਹੋਵੇਗਾ ਤੇ ਅੰਤ ਸਮੇਂ ਪਰਮ ਪਦ ਪਾਵੇਗਾ।

ਗੁਰੂ ਜੀ ਨੇ ਉਪਦੇਸ਼ ਦਿੱਤਾ ਕਿ ਸਦਾ ਗੁਰਬਾਣੀ ਦਾ ਹੀ ਓਟ ਆਸਰਾ ਲੈਣਾ ਹੈ:-

ਸਦਾ ਸਨੇਹ ਕਰਹਿ ਗੁਰਬਾਨੀ॥
ਪਠਨਿ ਸੁਨਨਿ ਤੇ ਆਨੰਦ ਠਾਨੀ॥
ਸਤਿਨਾਮ ਸਿਮਰਹੁ ਰੰਗ ਰਾਤੇ॥
ਦਿਨ ਪ੍ਰਤਿ ਪ੍ਰੇਮ ਅਧਿਕ ਮਨ ਮਾਤੇ॥

ਇਸ ਤਰ੍ਹਾਂ ਗੁਰੂ ਜੀ ਨੇ ਸਭ ਨੂੰ ਉਪਦੇਸ਼ ਦੇ ਕੇ ਸਭ ਨੂੰ ਧੀਰਜ ਬੰਨ੍ਹਾਇਆਂ ਤੇ ਪਤਾਲਪੁਰੀ ਸਾਹਿਬ ਵਿਖੇ ਜਾ ਕੇ ਇਕ ਖਾਸ ਤੌਰ ਤੇ ਬਣਾਏ ਗਏ ਕੋਠੇ ਵਿਚ ਪ੍ਰਵੇਸ਼ ਕਰ ਗਏ।

ਇਮ ਸਤਿਗੁਰ ਕਹਿ ਕੇ ਉਪਦੇਸ਼॥
ਸਭਿ ਕੋ ਧੀਰਜ ਦੀਨਿ ਵਿਸ਼ੇਸ਼॥
ਬਚਨ ਪਾਤਾਲਪੁਰੀ ਜਹਿ ਕਰਯੋ॥
ਕੋਠਾ ਸੁੰਦਰ ਤਰਾਂ ਸੁਧਰਯੋ॥
ਚੰਦਨ ਸੰਗ ਲੀਪਬੋ ਠਾਨਾ॥
ਸਗਲ ਰਾਧਿ ਤੇ ਬਹੁ ਚਰਚਾਨਾ॥
ਕੁੰਕਮ ਅਰੁ ਅਨਸਾਰ ਮਿਲਾਏ॥
ਸਗਰੀ ਕੰਧਨਿ ਕੋ ਮਹਿਕਾਏ

— — — — — — — — — — —

ਤਬਿ ਸਤਿਗੁਰ ਵਿਚਿ ਸੰਗਤਿ ਸਾਰੀ॥
ਕ੍ਰਿਪਾ ਦ੍ਰਿਸ਼ਟਿ ਚਹੁੰਦਿਸ਼ਿ ਪਰ ਡਾਰੀ॥
ਸਭਿ ਕੁਟੰਬ ਕੋ ਦੀਨਿ ਦਿਲਾਸਾ॥
ਸ਼ੋਕ ਨ ਧਰਹੁ ਆਨੰਦ ਪ੍ਰਕਾਸ਼ਾ॥
ਚਹੁੰਦਿਸ਼ਿ ਤੇ ਨੇਮ੍ਰੀ ਸਭਿ ਕੋਏ॥
ਕੋਸ਼ਠ ਬਿਖੈ ਪ੍ਰਵੇਸ਼ਨ ਹੋਏ॥
ਜੋਧੁ ਰ ਸਾਹਿਬ ਭਾਣਾ ਨੇਰ
ਤਿਨ ਸੋ ਹੁਕਮ ਕਰਯੋ ਤਿਸ ਬੇਰੇ॥
ਸਪਤ ਦਿਵਸ ਮਹਿਂ ਸ੍ਰੀ ਹਰਿ ਰਾਇ॥
ਕੋਸ਼ਠ ਕੋ ਦਰ ਖੋਲਹਿ ਆਇ॥

ਇਸ ਤਰ੍ਹਾਂ ਦੇ ਵਚਨ ਕਰਕੇ ਗੁਰੂ ਹਰਗੋਬਿੰਦ ਸਾਹਿਬ ਜੀ ਉਸ ਕੋਠੇ ਵਿਚ ਵੜ ਗਏ ਤੇ ਇਕਾਂਤ ਵਿਚ ਬਹਿ ਕੇ ਭਜਨ ਬੰਦਗੀ 'ਚ ਲੀਨ ਹੋ ਗਏ। ਗੁਰੂ ਹਰਿ ਰਾਇ ਜੀ ਨੇ ਸੱਤਵੇਂ ਦਿਨ ਕੋਠੇ ਅੰਦਰ ਵੜ ਕੇ ਗੁਰੂ ਜੀ ਦੇ ਸਰੀਰ ਦੇ ਦਰਸ਼ਨ ਕਰਨ ਦੀ ਤਿਆਰੀ ਕੀਤੀ।

ਸਪਤਮ ਦਿਨ ਕੇ ਅੰਮ੍ਰਿਤ ਵੇਲੇ॥
ਤਨ ਕੋ ਤਯਾਗਨ ਕੀਨੀ ਸੁਹੇਲੇ॥
ਲਾਇ ਕੰਧ ਕੇ ਸੰਗ ਪਿਛਾਰੀ॥
ਬੈਠੇ ਰਹੇ ਪ੍ਰਭੂ ਤਿਸ ਬਾਰੀ॥
ਸ੍ਰੀ ਹਰਿ ਰਾਇ ਪ੍ਰਥਮ ਢਿਗ ਜਾਇ॥
ਨਿਜ ਕਰ ਦ੍ਵਾਰ ਕਿਵਾਰਿ ਖੁਲਾਇ॥
ਤਿਨ ਪਾਛੈ ਦਰਸਿਹ ਸਭਿ ਕੋਇ॥
ਅਪਰ ਕਾਮਨਾ ਪੂਰਨ ਹੋਇ॥
ਇਮ ਸਭਿ ਮਹਿਂ ਬਿਦਤਾਇ ਬ੍ਰਿਤਾਤ॥
ਮਿਲਿ ਕਰਿ ਬੈਠਿ ਕਰਹਿਂ ਬਖਯਾਤਿ॥
ਸ਼ਵਾ ਪਹਿਰ ਦਿਨ ਜਬਿ ਚਢਿ ਆਯੋ॥
ਸ੍ਰੀ ਹਰਿ ਰਾਇ ਰਿਦੈ ਲਖਿ ਪਾਯੋ॥

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਇਸ਼ਨਾਨ ਕਰਕੇ ਨਵੇਂ ਕਪੜੇ ਪਹਿਨ ਕੇ ਜਪੁਜੀ ਸਾਹਿਬ ਦਾ ਪਾਠ ਕੀਤਾ।

ਜਪੁਜੀ ਪਠਿ ਕਰਿ ਦਾਰ ਅਗਾਰੀ।
ਹਾਥ ਜੋਰਿ ਤਬਿ ਬੰਦਨ ਧਾਰੀ॥
ਅੰਤਰ ਤੇ ਸ਼ਾਕਰ ਖੁਲ੍ਹਿ ਗਈ।
ਵਹਿਰ ਇਨ੍ਹਾਂ ਤੇ ਧੁਨਿ ਸੁਨਿ ਲਈ॥
ਖੋਲ੍ਹੇ ਦਵਾਰ ਕਿਵਾਰ ਹਟਾਏ।
ਲ਼ਗੇ ਕੁੰਧ ਸੋਂ ਗੁਰ ਦਰਸਾਏ॥
ਪਦਮਾਸਨ ਕਰਿ ਥਿਰੇ ਗੁਸਾਈ।
ਲੋਚਨ ਮੁੰਦ੍ਰਿਤਿ ਜੋਗੀ ਨਯਾਈ॥
ਅੰਤਰ ਬਰਿ ਕਹਿ ਜਾਇ ਨਿਹਾਰੇ।
ਸ਼ਾਸ ਨ ਆਵਤ ਦੇਹਿ ਮੰਝਾਰੇ॥
ਜਾਇ ਤਿਨਹੁ ਅਭਿਬੰਦਨ ਕਰੀ।
ਦਿਯੋ ਹੁਕਮ ਸਭਿ ਕੋ ਤਿਸ ਘਰੀ॥

ਇਸ ਤਰ੍ਹਾਂ ਗੁਰੂ ਹਰਿ ਰਾਇ ਜੀ ਸਾਹਿਬ ਨੇ ਸਤਿਕਾਰ ਨਾਲ ਕੋਠੇ ਦਾ ਦਰਵਾਜ਼ਾ ਖੋਲ ਕੇ ਅੰਦਰ ਪ੍ਰਵੇਸ਼ ਕੀਤਾ ਤੇ ਦੇਖਿਆ ਕਿ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਪਦਮਆਸਨ ਹੋ ਕੇ ਕੰਧ ਨਾਲ ਢੋਹ ਲਾਈ ਬੈਠੇ ਹਨ। ਗੁਰੂ ਜੀ ਨੇ ਅੱਗੇ ਹੋ ਕੇ ਵੇਖਿਆ ਕਿ ਸ੍ਵਾਸ ਨਹੀਂ ਸਨ ਚੱਲ ਰਹੇ। ਗੁਰੂ ਜੀ ਨੂੰ ਪਤਾ ਲੱਗ ਗਿਆ ਸੀ ਕਿ ਗੁਰੂ ਹਰਗੋਬਿੰਦ ਜੀ ਸਰੀਰਕ ਤੌਰ ਤੇ ਸੰਗਤ ਨੂੰ ਵਿਛੋੜਾਂ ਦੇ ਗਏ ਹਨ।

ਗੁਰੂ ਜੀ ਨੇ ਬਾਹਰ ਆ ਕੇ ਮੋਹਰੀ ਸਿੱਖਾਂ ਨੂੰ ਸਾਰੀ ਗੱਲਬਾਤ ਦੱਸੀ ਤੇ ਕਿਹਾ ਕਿ ਅੰਤਮ ਸੰਸਕਾਰ ਲਈ ਤਿਆਰੀ ਕਰੋ। ਗੁਰੂ ਹਰਗੋਬਿੰਦ ਸਾਹਿਬ ਜੀ ਦੇ ੭ ਦਿਨ ਇਕਾਂਤਵਾਸ ਹੋਣ ਦੀ ਖਬਰ ਪਹਿਲਾਂ ਹੀ ਦੂਰ ਦੁਰਾਡੇ ਦੀਆਂ ਸੰਗਤਾਂ ਨੂੰ ਮਿਲ ਚੁੱਕੀ ਸੀ । ਇਸ ਲਈ ਸੰਗਤਾਂ ਵੱਡੀ ਗਿਣਤੀ ਵਿਚ ਕੀਰਤਪੁਰ ਸਾਹਿਬ ਪੁੱਜ ਗਈਆਂ ਸਨ। ਬਾਬਾ ਸੂਰਜ ਮੱਲ ਜੀ, (ਗੁਰੂ) ਤੇਗ ਬਹਾਦਰ ਜੀ, ਭਾਈ ਭਾਨਾ ਜੀ, ਜੋਧ ਰਾਇ ਆਦਿ ਸਭ ਮੋਹਰੀ ਸਿੱਖ ਵੀ ਉੱਥੇ ਪੁਜ ਗਏ ਸਨ।

ਸ਼੍ਰੀ ਹਰਿ ਰਾਇ ਸ ਭਾਨਾ ਸਾਦਰ।
ਸੂਰਜ ਮੱਲ ਸ਼੍ਰੀ ਤੇਗ ਬਹਾਦਰ॥
ਰਾਇ ਜੋਧ ਪੁਨ ਮੁਖਿ ਮਸੰਦ।
ਆਇ ਬਿਲੋਕੇ ਮਿਲਿ ਕੈ ਬ੍ਰਿੰਦ॥
ਕੁਸ਼ ਆਸਨ ਪਰ ਗੁਰ ਪੌਢਾਏ।
ਸਤਦ੍ਰਵ ਕੋ ਸੁਚ ਨੀਰ ਮਾਨਾਏ॥
ਮਿਲਿ ਬਹੁ ਕਰਿਵਾਇਸਿ ਇਸਨਾਨ।
ਮੁਖ ਕੀ ਜੋਤਿ ਸੁ ਜਿਯਤ ਸਮਾਨ॥

ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਪਾਵਨ ਸਰੀਰ ਨੂੰ ਇਸ਼ਨਾਨ ਕਰਾਉਣ ਮਗਰੋਂ ਸਮੂਹ ਸੰਗਤ ਨੇ ਇਕ ਸੁੰਦਰ ਬਿਬਾਣ ਤਿਆਰ ਕੀਤਾ ਤੇ ਦੂਰੋਂ ਨੇੜਿਓਂ ਵੱਡੀ ਗਿਣਤੀ ਵਿਚ ਆਈਆਂ ਸੰਗਤਾਂ ਨੇ ਰੇਸ਼ਮੀ ਤੇ ਪਸ਼ਮੀਨੇ ਦੇ ਦੁਸ਼ਾਲੇ ਭੇਟ ਕੀਤੇ। ਤਰ੍ਹਾਂ-ਤਰ੍ਹਾਂ ਦੇ ਫੁੱਲ ਗੁਰੂ ਜੀ ਨੂੰ ਭੇਟਾ ਕਰਨ ਲਈ ਸੰਗਤਾਂ ਲਿਆਈਆਂ। ਰਬਾਬੀ ਕੀਰਤਨੀਏ ਨਾਲੋ-ਨਾਲ ਮਾਰੂ ਤੇ ਵਡਹੰਸ ਰਾਗ ਦਾ ਕੀਰਤਨ ਕਰ ਰਹੇ ਸਨ।

"ਸੁੰਦਰ ਸੂਖਮ ਪਟਿ ਪਹਿਰਾਏ। ਨਰ ਬਹੁ ਲਾਗ ਬਿਮਾਨ ਬਨਾਏ।
ਛਾਚਿ ਪਟੰਬਰ ਸੋਂ ਪਸ਼ਮੰਬਰ। ਪਾਇ ਬਹੁਰ ਜ਼ਰੀਅਨਿ ਕੇ ਅੰਬਰ।
ਪੁਸ਼ਪਨ ਸੋਂ ਛਾਦਯੋ ਤਬਿ ਸਾਰੇ। ਅਨਿਕ ਸੁਗੰਧਿਨ ਪਾਇ ਉਦਾਰੇ।
ਸ਼ਬਦ ਰਬਾਬੀ ਗਾਵਨ ਗਾਵੈ। ਮਾਰੂ ਅਰ ਵਡਹੰਸ ਸੁਨਾਵੈ॥"

ਗੁਰੂ ਸਾਹਿਬ ਜੀ ਦੇ ਦੋਵੇਂ ਮਹਿਲ ਹੋਰ ਸਾਕ-ਸੰਬੰਧੀ ਸਾਰੇ ਪੁੱਜ ਚੁੱਕੇ ਸਨ। ਸਾਰਿਆਂ ਦੇ ਨੇਤਰਾਂ ਵਿਚੋਂ ਜਲ ਵਹਿ ਰਿਹਾ ਸੀ। ਗੁਰੂ ਹਰਿ ਰਾਇ ਸਾਹਿਬ ਜੀ ਸਭ ਨੂੰ ਧੀਰਜ ਬੰਨ੍ਹਾ ਰਹੇ ਸਨ। ਅਖੀਰ ਗੁਰੂ ਜੀ ਦੇ ਸਪੁੱਤਰਾਂ, ਸੂਰਜ ਮੱਲ ਜੀ ਤੇ (ਗੁਰੂ) ਤੇਗ ਬਹਾਦਰ ਜੀ ਦੇ ਨਾਲ ਭਾਈ ਭਾਨਾ ਜੀ ਤੇ ਰਾਇ ਜੋਧ ਨੇ ਗੁਰੂ ਜੀ ਦੇ ਪਾਵਨ ਸਰੀਰ ਵਾਲਾ ਸੁੰਦਰ ਬਿਬਾਨ ਆਪਣੇ ਮੋਢਿਆਂ ਤੇ ਚੁੱਕ ਲਿਆ। ਗੁਰੂ ਹਰਿ ਰਾਇ ਜੀ ਆਦਰ ਸਹਿਤ ਚੌਰ ਕਰ ਰਹੇ ਸਨ। ਅੱਗੇ ਅੱਗੇ ਰਬਾਬੀ ਚੱਲ ਰਹੇ ਸਨ।

"ਸੂਰਜ ਮਲ ਸ਼੍ਰੀ ਤੇਗ ਬਹਾਦਰ। ਰਾਇ ਜੋਧ ਅਰੁ ਭਾਨਾ ਸਾਦਰ।
ਇਨ ਤੇ ਆਦਿਕ ਬ੍ਰਿੰਦ ਮਸੰਦ। ਲਿਯੋ ਉਠਾਇ ਬਿਮਾਨ ਬਿਲੰਦ।

ਧਨ ਗਨ ਕੰਚਨਪੁਸ਼ਪ ਬਨਾਏ। ਬਹੁ ਕਰਿ ਗੇਰਤਿ ਸੋ ਬਰਖਾਏ।
ਸ਼੍ਰੀ ਹਰਿ ਰਾਇ ਚਮਰ ਮਹਿ ਹਾਥ। ਕਰਹਿ ਦੁਰਾਵਨ ਉਚਿਤਾ ਸਾਥਿ।
ਆਗੇ ਚਲਤਿ ਰਬਾਬੀ ਗਾਵਤਿ। ਪੌੜੀ ਲਾਇ ਦਰਬ ਕੋ ਪਾਵਤਿ।
ਬਰਖਾਵਤਿ ਪੁਸ਼ਪਨਿ ਕਰਿ ਹੇਮ। ਬਦਹਿੰ ਕਰ ਬੰਦਹਿੰ ਹਿਤ ਛੇਮ।
ਨਿਕਟਿ ਬਾਨ ਪਿਖਿ ਜਾਇ ਉਤਾਰੇ। ਚਿਖ ਚੰਦਨ ਕੀ ਊਚਿ ਸੁਧਾਰੇ।
ਜਵ, ਤਿਲ, ਘ੍ਰਿਤ ਆਨੇ ਸਮੁਦਾਇ। ਕਾਸ਼ਟ ਕੇ ਅੰਬਰ ਲਗਾਇ।"

ਸਾਰੇ ਜਣੇ ਚੱਲਦੇ ਚੱਲਦੇ 'ਪੌੜੀ' (ਹਰਿ ਕੀ ਪੌੜੀ) ਤੱਕ ਆਏ ਤੇ ਏਸ ਦੌਰਾਨ ਸੰਗਤਾਂ ਗੁਰੂ ਜੀ ਦੇ ਬਿਬਾਣ ਉੱਤੇ ਫੁੱਲ, ਧਨ, ਸੋਨਾ ਆਦਿ ਦੀ ਵਰਖਾ ਕਰਦੀਆਂ ਰਹੀਆਂ। ਅੱਗੇ ਚੰਦਨ ਦੀ ਚਿਖਾ ਤਿਆਰ ਕੀਤੀ ਹੋਈ ਸੀ। ਗੁਰੂ ਜੀ ਦਾ ਪਾਵਨ ਸਰੀਰ ਸਤਿਕਾਰ ਸਹਿਤ ਚਿਖਾ ਤੇ ਟਿਕਾਇਆ ਗਿਆ। ਗੁਰੂ ਜੀ ਦੇ ਬੇਟੇ ਸੂਰਜ ਮੱਲ ਜੀ ਨੇ ਆਪਣੇ ਪਿਤਾ ਜੀ ਦੀ ਚਿਖਾ ਨੂੰ ਲਾਂਬੂ ਲਾਇਆ।

"ਬਹੁਰ ਦੇਹਿ ਤਹਿੰ ਧ੍ਰੀ ਸੁਧਾਰਿ। ਸੂਰਜ ਮਲ ਕਰ ਲਾਂਬੂ ਧਾਰਿ॥
ਕੂਕ ਮਾਰਿ ਕਰਿ ਦੀਯੋ ਲਗਾਇ। ਗੁਰ ਕੋ ਬਿਰਹਿ ਸ਼ੋਕ ਉਪਜਾਇ॥
ਰੁਦਤਿ ਭਏ ਸਗਰੇ ਨਰ-ਨਾਰੀ। ਬਹੁਰ ਕਪਾਲ ਕ੍ਰਿਯਾ ਤਹਿੰ ਧਾਰੀ॥"

ਪ੍ਰਿੰਸੀਪਲ ਤੇਜਾ ਸਿੰਘ ਤੇ ਗੰਡਾ ਸਿੰਘ ਆਪਣੀ ਪੁਸਤਕ 'ਸਿੱਖ ਇਤਿਹਾਸ' ਵਿਚ ਲਿਖਦੇ ਹਨ ਕਿ ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ੩ ਮਾਰਚ ੧੬੪੪ ਈ. ਨੂੰ ਜੋਤੀ ਜੋਤ ਸਮਾਏ ਸਨ। ਮੁਹੰਮਦ ਲਤੀਫ ਆਪਣੀ ਪੁਸਤਕ ਹਿੱਸਟਰੀ ਆਫ਼ ਪੰਜਾਬ' ਵਿਚ ਲਿਖਦਾ ਹੈ ਕਿ ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਪ੍ਰਤੀ ਸਿੱਖਾਂ ਦੇ ਪਿਆਰ ਦਾ ਅੰਦਾਜ਼ਾ, ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਕਈ ਸਿੱਖਾਂ ਨੇ ਗੁਰੂ ਜੀ ਦੀ ਚਿਤਾ ਵਿਚ ਸੜ ਮਰਨ ਦੀ ਤੀਬਰ ਇੱਛਾ ਪ੍ਰਗਟ ਕੀਤੀ। ਉਨ੍ਹਾਂ ਵਿਚੋਂ ਦੋ, ਇਕ ਰਾਜਪੂਤ ਅਤੇ ਇਕ ਜੱਟ ਨੇ ਬਲਦੀ ਚਿਤਾ ਦੀਆਂ ਲਾਟਾਂ ਵਿਚ ਛਾਲਾਂ ਮਾਰ ਦਿੱਤੀਆਂ ਤੇ ਗੁਰੂ ਜੀ ਦੇ ਸਰੀਰ ਨਾਲੋਂ ਵੱਖ ਨਾ ਹੋਏ। ਇਸ ਤਰ੍ਹਾਂ ਉਹ ਗੁਰੂ ਚਰਨਾਂ ਉੱਤੇ ਡਿਗ ਕੇ ਸ਼ਹੀਦ ਹੋ ਗਏ। ਕਈ ਹੋਰ ਵੀ ਅਜਿਹਾ ਹੀ ਕਰਨ ਨੂੰ ਤਿਆਰ ਸਨ ਪਰ ਉਨ੍ਹਾਂ ਨੂੰ ਗੁਰੂ ਹਰਿ ਰਾਇ ਸਾਹਿਬ ਜੀ ਨੇ ਅਜਿਹਾ ਕਰਨ ਤੋਂ ਰੋਕ ਦਿੱਤਾ।" ਜੋ ਸੰਗਤਾਂ ਰੁਦਨ ਕਰ ਰਹੀਆਂ ਸਨ, ਉਨ੍ਹਾਂ ਨੂੰ ਬਾਬਾ ਬੁੱਢਾ ਜੀ ਦੇ ਸਪੁੱਤਰ ਭਾਈ ਭਾਨਾ ਜੀ ਸਮਝਾ ਰਹੇ ਸਨ। ਇਸੇ ਤਰ੍ਹਾਂ ਸਾਰੀ ਸੰਗਤ ਇਸ਼ਨਾਨ ਕਰਕੇ ਵਾਪਸ ਪਰਤੀ ਤੇ ਫਿਰ ਗੁਰੂ ਜੀ ਦੇ ਅੰਗੀਠੇ ਦੀ ਸੰਭਾਲ ਕਰਕੇ ਪਤਾਲਪੁਰੀ ਵਿਖੇ ਹੀ ਇਕ ਬਰਤਨ 'ਚ ਪਾ ਕੇ ਧਰਤੀ ਚ ਯਾਦ ਵਜੋਂ ਰੱਖਿਆ ਗਿਆ।

ਗੁਰੂ ਜੀ ਦਾ ਅੰਗੀਠਾ ਪਤਾਲਪੁਰੀ ਵਿਖੇ ਰੱਖੇ ਜਾਣ ਕਰਕੇ ਹੀ ਉਦੋਂ ਤੋਂ ਲੈ ਕੇ ਅੱਜ ਤੱਕ ਸਮੂਹ ਸੰਗਤਾਂ ਆਪਣੇ ਸਕੇ-ਸੰਬੰਧੀਆਂ ਦੀਆਂ ਅਸਥੀਆਂ ਪਤਾਲਪੁਰੀ ਵਿਖੇ ਹੀ ਜਲ ਪ੍ਰਵਾਹ ਕਰਦੀਆਂ ਹਨ। ਫਿਰ ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ

ਅੰਗੀਠਾ ਵੀ ਇੱਥੇ ਹੀ ਬਣਾਇਆ ਗਿਆ ਸੀ। ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਅੰਗੀਠੇ ਨੂੰ ਬਰਤਨ 'ਚ ਪਾ ਕੇ ਇੱਥੇ ਹੀ ਲਿਆਂਦਾ ਗਿਆ। ਜਿਸ ਥਾਂ ਤੇ ਅੱਜਕੱਲ ਗੁਰਦੁਆਰਾ ਪਤਾਲਪੁਰੀ ਸਥਿਤ ਹੈ, ਉਸ ਥਾਂ ਹੀ ਤਿੰਨੋਂ ਗੁਰੂ ਸਾਹਿਬ ਜੀ ਦੇ ਅੰਗੀਠਿਆਂ ਨੂੰ ਰੱਖਿਆ ਗਿਆ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਗੁਰੂ ਹਰਿ ਰਾਇ ਜੀ ਵਲੋਂ ਗੁਰੂ ਘਰ ਦੇ ਛੇਕੇ ਹੋਏ ਰਾਮ ਰਾਇ ਜੀ ਦੀਆਂ ਅਸਥੀਆਂ ਵੀ ਦੇਹਰਾਦੂਨ ਤੋਂ ਇਥੇ ਹੀ ਲਿਆਂਦੀਆਂ ਗਈਆਂ ਸਨ। ਗੁਰੂ ਹਰਗੋਬਿੰਦ ਸਾਹਿਬ ਜੀ ਦੇ ਸਪੁੱਤਰ ਅਣੀ ਰਾਇ ਜੀ ਦਾ ਅੰਗੀਠਾ ਵੀ ਪਤਾਲਪੁਰੀ ਹੀ ਬਣਾਇਆ ਗਿਆ।

ਗੁਰਦੁਆਰਾ ਪਤਾਲਪੁਰੀ ਸਾਹਿਬ ਜੀ ਦੇ ਲਹਿੰਦੇ ਵੱਲ ਅਸਥੀ ਪ੍ਰਵਾਹ ਬਣਾਇਆ ਹੋਇਆ ਹੈ। ਬਿਨਾਂ ਕਿਸੇ ਵਿਤਕਰੇ ਤੋਂ ਅੱਜ ਸਮੂਹ ਹਿੰਦੂ-ਸਿੱਖ ਏਥੇ ਆ ਕੇ ਅਸਥੀਆਂ ਪ੍ਰਵਾਹ ਕਰਦੇ ਹਨ, ਜਿਸ ਵੀ ਪ੍ਰਾਣੀ ਦੀਆਂ ਅਸਥੀਆਂ ਏਥੇ ਜਲ ਪ੍ਰਵਾਹ ਕੀਤੀਆਂ ਜਾਂਦੀਆਂ ਹਨ, ਉਸਦਾ ਸਾਰਾ ਰਿਕਾਰਡ ਇਥੇ ਬਕਾਇਦਾ ਤੌਰ ਤੇ ਰੱਖਿਆ ਜਾਦਾ ਹੈ। ਅੱਜ ਕਲ ਅਜਾਇਬ ਸਿੰਘ ਵੱਲੋਂ ਏਥੇ ਹੀ ਹਰ ਪ੍ਰਾਣੀ ਦਾ ਰਿਕਾਰਡ ਬਕਾਇਦਾ ਰਜਿਸਟਰਾਂ ਵਿਚ ਮਿਤੀ ਵਾਰ ਰੱਖਿਆ ਜਾਂਦਾ ਹੈ ਉਹਨਾਂ ਦੇ ਸਹਾਇਕ ਭਾਗ ਸਿੰਘ ਹਨ। ਦੂਰ-ਦੁਰਾਡੇ ਤੋਂ ਆਏ ਲੋਕੀਂ ਤੜਕੇ ੪ ਕੁ ਵਜੇ ਮ੍ਰਿਤਕ ਪ੍ਰਾਣੀ ਦੀਆਂ ਅਸਥੀਆਂ ਜਲ ਪ੍ਰਵਾਹ ਕਰਨੀਆਂ ਸ਼ੁਰੂ ਕਰਦੇ ਹਨ ਅਤੇ ਸਵੇਰੇ ੫ ਵਜੇ ਮ੍ਰਿਤਕ ਪ੍ਰਾਣੀਆਂ ਨਮਿਤ ਅਰਦਾਸ ਕੀਤੀ ਜਾਂਦੀ ਹੈ। ਇਸੇ ਤਰ੍ਹਾਂ ਦਿਨ ਭਰ ਜਦੋਂ ਕੁੱਝ ਕੁ ਲੋਕ ਇਕੱਤਰ ਹੋ ਜਾਂਦੇ ਹਨ ਤਾਂ ਅਰਦਾਸ ਕੀਤੀ ਜਾਂਦੀ ਹੈ। ਅੰਤਿਮ ਅਰਦਾਸ ਸ਼ਾਮੀ ਰਹਿਰਾਸ ਸਾਹਿਬ ਦੇ ਪਾਠ ਤੋਂ ਮਗਰੋਂ ਕੀਤੀ ਜਾਂਦੀ ਹੈ। ਜੋ ਲੋਕ ਦੂਰੋਂ ਆਉਂਦੇ ਹਨ ਤੇ ਰਾਤ ਨੂੰ ਇੱਥੇ ਪੁੱਜਦੇ ਹਨ, ਉਹ ਆਪਣੇ ਸੰਬੰਧੀਆਂ ਦੀਆਂ ਅਸਥੀਆਂ ਏਥੇ ਅਲੱਗ ਥਾਂ ਤੇ ਬਣਾਏ ਗਏ ਟਿਕਾਣੇ ਤੇ ਰੱਖ ਦਿੰਦੇ ਹਨ ਤੇ ਅਗਲੇ ਦਿਨ ਸਤਲੁਜ ਵਿਚ ਜਲ ਪ੍ਰਵਾਹ ਕਰ ਦਿੰਦੇ ਹਨ।

ਗੁਰਦੁਆਰਾ ਪਤਾਲਪੁਰੀ ਸਾਹਿਬ ਦੀ ੨੦੦ ਏਕੜ ਦੇ ਲਗਭਗ ਜ਼ਮੀਨ ਹੈ, ਜਿਸ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਖੇਤੀ ਕੀਤੀ ਜਾਂਦੀ ਹੈ ਤੇ ਉਸ ਉਪਜ ਨਾਲ ਲੰਗਰ ਚਲਦਾ ਹੈ। ਏਥੋਂ ਬਾਬਾ ਗੁਰਦਿੱਤਾ ਜੀ ਵਾਲੇ ਗੁਰਦੁਆਰਾ ਸਾਹਿਬ ਵਿਖੇ ਵੀ ਲੰਗਰ ਲਈ ਅਨਾਜ ਜਾਂਦਾ ਹੈ ਤੇ ਆਨੰਦਪੁਰ ਸਾਹਿਬ ਲਈ ਵੀ। ਪ੍ਰਬੰਧਕ ਭਾਈ ਭੁਪਿੰਦਰ ਸਿੰਘ ਤੇ ਹਰਜੀਤ ਸਿੰਘ ਹਨ। ਇਥੋਂ ਦਾ ਬਜਟ ੩੦-੩੫ ਲੱਖ ਰੁਪਏ ਸਾਲਾਨਾ ਹੈ। ਪਤਾਲਪੁਰੀ ਵਿਖੇ ਮੱਸਿਆ ਤੇ ਪੁੰਨਿਆ ਨੂੰ ਜ਼ਿਆਦਾ ਭੀੜ ਹੁੰਦੀ ਹੈ।

ਵਰਤਮਾਨ ਸਮੇਂ ਵਿਚ ਇਥੋਂ ਦੇ ਹੈੱਡ ਗ੍ਰੰਥੀ ਭਾਈ ਜੰਗ ਸਿੰਘ ਹਨ। ਛੇ-ਸੱਤ ਕੀਰਤਨੀ ਜਥੇ ਹਨ, ਜੋ ਕਿ ਵਾਰੀ ਵਾਰੀ ਕੀਰਤਪੁਰ ਸਾਹਿਬ ਦੇ ਗੁਰਧਾਮਾਂ 'ਚ ਕੀਰਤਨ ਕਰਦੇ ਹਨ। ਰਾਗੀਆਂ ਵਿਚ ਭਾਈ ਗੁਰਨਾਮ ਸਿੰਘ, ਭਾਈ ਦਲੀਪ ਸਿੰਘ,

ਭਾਈ ਤ੍ਰਿਲੋਚਨ ਸਿੰਘ, ਭਾਈ ਸੁਰਜੀਤ ਸਿੰਘ, ਭਾਈ ਜਰਨੈਲ ਸਿੰਘ ਤੇ ਭਾਈ ਹਾਕਮ ਸਿੰਘ ਜੀ ਦੇ ਰਾਗੀ ਜਥੇ ਸ਼ਾਮਲ ਹਨ। ਗ੍ਰੰਥੀ ਜਸਵੰਤ ਸਿੰਘ ਹਨ, ਜਦੋਂਕਿ ਹਰਬੰਸ ਸਿੰਘ ਜੀ ਕਥਾਵਾਚਕ ਹਨ। ਸੰਗਰਾਂਦ, ਪੂਰਨਮਾਸ਼ੀ ਤੇ ਮੱਸਿਆ ਦੇ ਦਿਹਾੜਿਆਂ ਮੌਕੇ ਸੰਗਤ ਵੱਡੀ ਗਿਣਤੀ ਵਿਚ ਇੱਥੇ ਜੁੜਦੀ ਹੈ ਅਤੇ ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਅਤੇ ਗੁਰੂ ਹਰਿ ਰਾਇ ਸਾਹਿਬ ਜੀ ਦੇ ਪ੍ਰਕਾਸ਼ ਦਿਹਾੜੇ ਤੇ ਜੋਤੀ-ਜੋਤ ਸਮਾਵਣ ਦਿਵਸ ਬਹੁਤ ਹੀ ਉਤਸ਼ਾਹ ਨਾਲ ਵੱਡੇ ਪੱਧਰ ਤੇ ਮਨਾਏ ਜਾਂਦੇ ਹਨ। ਗੁਰਦੁਆਰਾ ਚਰਨ ਕੰਵਲ ਸਾਹਿਬ ਤੋਂ ਕੁੱਝ ਹੀ ਦੂਰ ਨੰਗਲ ਨਹਿਰ ਦੇ ਕੰਢੇ ਬਰੋਟਾ ਸਾਹਿਬ ਹੈ, ਜੋ ਕਿ ਗੁਰੂ ਹਰਿ ਰਾਇ ਸਾਹਿਬ ਜੀ ਵਲੋਂ ਬਣਾਇਆ ਗਿਆ। ਕਦੀ ਇਹ ਪੀ.ਜੀ.ਆਈ. ਵਰਗਾ ਦਵਾਈਖਾਨਾ ਹੁੰਦਾ ਸੀ। ਹੁਣ ਇਹ ਬਿਲਕੁਲ ਸਾਧਾਰਨ ਹਾਲਤ ਵਿਚ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਜਿਸ ਦਵਾਈਖਾਨੇ ਵਿਚ ਦੁਨੀਆਂ ਭਰ ਦੀਆਂ ਅਮੋਲਕ ਦਵਾਈਆਂ, ਜੜ੍ਹੀ ਬੂਟੀਆਂ ਗੁਰੂ ਹਰਿ ਰਾਇ ਸਾਹਿਬ ਸਾਂਭ ਕੇ ਰੱਖਦੇ ਸਨ ਤੇ ਗਰੀਬਾਂ ਤੇ ਲੋੜਵੰਦਾ ਦਾ ਮੁਫ਼ਤ ਇਲਾਜ ਹੁੰਦਾ ਸੀ, ਉਥੇ ਕੋਈ ਵੱਡਾ ਹਸਪਤਾਲ ਗੁਰੂ ਹਰਿ ਰਾਇ ਜੀ ਦੇ ਨਾਂ ਤੇ ਉਸਾਰੀ ਕਰੇ। ਇਸ ਲਈ ਇਸ ਨਗਰ ਦੇ ਲੋਕਾਂ ਨੂੰ ਵੀ ਹੰਭਲਾ ਮਾਰਨਾ ਚਾਹੀਦਾ ਹੈ।

**ਗੁਰਦੁਆਰਾ ਗੁਰੂਗੜ੍ਹ ਸਾਹਿਬ (ਸਦਾਬਰਤ) ਰੋਪੜ:**

ਰੋਪੜ ਤੋਂ ਆਨੰਦਪੁਰ ਸਾਹਿਬ ਵੱਲ ਜਾਂਦਿਆਂ ਰੋਪੜ ਤੋਂ ਕੋਈ ਦੋ ਕੁ ਕਿਲੋਮੀਟਰ ਦੀ ਦੂਰੀ ਤੇ ਸਥਿਤ ਹੈ ਗੁਰਦੁਆਰਾ ਗੁਰੂਗੜ੍ਹ ਸਾਹਿਬ (ਸਦਾਬਰਤ)। ਇਸ ਗੁਰਧਾਮ ਬਾਰੇ ਕਿਹਾ ਜਾਂਦਾ ਹੈ ਕਿ ਇਸ ਥਾਂ ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਜੀ, ਸ਼੍ਰੀ ਗੁਰੂ ਹਰਿ ਰਾਇ ਜੀ, ਸ਼੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ, ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਾਵਨ ਚਰਨ ਪਾਏ। ਜਦੋਂ ਤੋਂ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਕੀਰਤਪੁਰ ਸਾਹਿਬ ਵਸਾਇਆ ਉਦੋਂ ਤੋਂ ਹੀ ਸਿੱਖ ਗੁਰੂ ਸਾਹਿਬਾਨ ਨੇ ਰੋਪੜ ਤੇ ਆਸ ਪਾਸ ਦੇ ਇਲਾਕੇ ਨੂੰ ਭਾਗ ਲਾਏ। ਕੀਰਤਪੁਰ ਸਾਹਿਬ ਤੋਂ ਪੰਜਾਬ ਵੱਲ ਜਾਂਦਿਆਂ ਇਹੋ ਰਸਤਾ ਹੋਣ ਕਰਕੇ ਗੁਰੂ ਸਾਹਿਬ ਇਥੇ ਆਉਂਦੇ ਰਹੇ। ਗੁਰਦੁਆਰਾ ਸਾਹਿਬ ਵਿਖੇ ਅੱਜ ਕੱਲ ਕਾਫੀ ਰੌਣਕਾਂ ਲੱਗਦੀਆਂ ਹਨ। ਇੱਥੇ ਹਰ ਵੇਲੇ ਲੰਗਰ ਤਿਆਰ ਮਿਲਦਾ ਹੈ। ਇਥੋਂ ਸ਼ੁਰੂ ਤੋਂ ਹੀ ਆਨੰਦਪੁਰ ਸਾਹਿਬ ਜਾਂ ਕੀਰਤਪੁਰ ਸਾਹਿਬ ਲਈ ਰਸਦ ਪਾਣੀ ਜਾਂਦਾ ਹੁੰਦਾ ਸੀ। ੨੪ ਘੰਟੇ ਲੋਹ ਤਪਦੀ ਰਹਿਣ ਕਰਕੇ ਇਸ ਅਸਥਾਨ ਦਾ ਨਾਂ ਸਦਾਬਰਤ ਪੈ ਗਿਆ, ਜੋ ਕਿ ਅੱਜ ਤੱਕ ਪ੍ਰਚਲਿਤ ਹੈ।

ਸਭ ਤੋਂ ਪਹਿਲਾਂ ਇਸ ਥਾਂ ਨੂੰ ਛੇਵੇਂ ਸਤਿਗੁਰੂ ਹਰਗੋਬਿੰਦ ਸਾਹਿਬ ਜੀ ਨੇ ਪਾਵਨ ਚਰਨ ਧੂੜੀ ਬਖਸ਼ੀ। ਸੰਮਤ ੧੬੭੭ ਬਿਕ੍ਰਮੀ ਦੇ ਲਗਭਗ ਗੁਰੂ ਹਰਗੋਬਿੰਦ ਸਾਹਿਬ ਜੀ ਡਰੋਲੀ ਵਿਖੇ ਸਾਈਂ ਦਾਸ ਜੀ ਨੂੰ ਦਰਸ਼ਨ ਦੀਦਾਰੇ ਬਖਸ਼ਣ ਲਈ ਗਏ ਸਨ।

ਗੁਰੂ ਜੀ ਕੀਰਤਪੁਰ ਸਾਹਿਬ ਤੋਂ ਤੁਰ ਕੇ ਸਤਲੁਜ ਦੇ ਕਿਨਾਰੇ-ਕਿਨਾਰੇ ਸਦਾ ਬਰਤ ਵਾਲੀ ਥਾਂ ਤੇ ਅੱਪੜੇ। ਇਥੇ ਪੜਾਅ ਕੀਤਾ ਸੀ। ਗੁਰੂ ਜੀ ਕਿਉਂਕਿ ਕਾਫੀ ਦਿਨਾਂ ਲਈ ਕੀਰਤਪੁਰ ਸਾਹਿਬ ਤੋਂ ਜਾ ਰਹੇ ਸਨ, ਇਸ ਲਈ ਸੰਗਤਾਂ ਗੁਰੂ ਜੀ ਦੇ ਦਰਸ਼ਨਾਂ ਲਈ ਇਥੇ ਪੁਜ ਗਈਆਂ ਸਨ ਤਾਂ ਜੋ ਗੁਰੂ ਜੀ ਨੂੰ ਵਿਦਾ ਕੀਤਾ ਜਾ ਸਕੇ। ਗੁਰੂ ਜੀ ਨੇ ਇਸੇ ਥਾਂ ਤੇ ਲੰਗਰ ਲਾਇਆ ਸੀ ਤੇ ਸੰਗਤਾਂ ਨੂੰ ਦਰਸ਼ਨ ਦੀਦਾਰੇ ਬਖ਼ਸ਼ ਕੇ ਵਾਪਸ ਮੋੜਿਆ ਸੀ। ਇਹ ਵੀ ਕਿਹਾ ਜਾਂਦਾ ਹੈ ਕਿ ਗੁਰੂ ਜੀ ਡਰੋਲੀ ਤੋਂ ਅੰਮ੍ਰਿਤਸਰ ਸਾਹਿਬ ਨੂੰ ਚਲੇ ਗਏ ਸਨ। ਕੁੱਝ ਦਾ ਇਹ ਵੀ ਕਹਿਣਾ ਹੈ ਕਿ ਗੁਰੂ ਜੀ ਕਈ ਦਿਨਾਂ ਮਗਰੋਂ ਡਰੋਲੀ ਭਾਈ ਸਾਈਂਦਾਸ ਨੂੰ ਦਰਸ਼ਨ ਦੇ ਕੇ ਵਾਪਸ ਕੀਰਤਪੁਰ ਸਾਹਿਬ ਵੱਲ ਪਰਤਦੇ ਹੋਏ ਇਥੇ ਠਹਿਰੇ ਸਨ।

ਦੂਜੀ ਵਾਰੀ ਗੁਰੂ ਹਰਗੋਬਿੰਦ ਸਿੰਘ ਜੀ ਗੁਰੂਸਰ ਮਰਾਝ ਦੀ ਜੰਗ ਨੂੰ ਫਤਿਹ ਕਰਕੇ ਜਦੋਂ ਵਾਪਸ ਕੀਰਤਪੁਰ ਸਾਹਿਬ ਆ ਰਹੇ ਸਨ, ਤਦ ੧੬੯੬ ਸੰਮਤ ਬਿਕ੍ਰਮੀ ਨੂੰ ਵੀ ਗੁਰੂ ਜੀ ਨੇ ਸਦਾਬਰਤ ਵਿਖੇ ਹੀ ਪੜਾਅ ਕੀਤਾ ਸੀ। ਉਦੋਂ ਵੀ ਇੱਥੇ ਆ ਕੇ ਲੰਗਰ ਲਗਾਇਆ ਸੀ। ਇਹ ਥਾਂ ਕਿਉਂਕਿ ਕਾਫ਼ੀ ਰਮਣੀਕ ਸੀ, ਮਾਹੌਲ ਵਧੀਆ ਸੀ, ਇਸ ਲਈ ਗੁਰੂ ਜੀ ਇਸੇ ਥਾਂ ਨੂੰ ਪੜਾਅ ਵਜੋਂ ਵਰਤਦੇ।

ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਜਦੋਂ ਸੰਮਤ ੧੭੧੩ ਬਿਕ੍ਰਮੀ ਨੂੰ ਮਾਲਵੇ ਨੂੰ ਤਾਰਨ ਲਈ ਕੀਰਤਪੁਰ ਸਾਹਿਬ ਤੋਂ ਤੁਰੇ ਤਾਂ ਸਭ ਤੋਂ ਪਹਿਲਾ ਪੜਾਅ ਸਦਾ ਬਰਤ ਵਿਖੇ ਹੀ ਕੀਤਾ। ਉਸ ਮੌਕੇ ਗੁਰੂ ਜੀ ਦੇ ਨਾਲ ੨੨੦੦ ਘੋੜ ਸਵਾਰ ਸੈਨਾ ਵੀ ਸੀ। ਗੁਰੂ ਜੀ ਨੇ ਇਥੇ ਲੰਗਰ ਵਰਤਾਇਆ। ਵਾਪਸੀ ਤੇ ਵੀ ਗੁਰੂ ਜੀ ਇਥੋਂ ਦੀ ਹੀ ਹੋ ਕੇ ਗਏ। ਉਸ ਸਮੇਂ ਗੁਰੂ ਜੀ ਦੇ ਮਗਰ-ਮਗਰ ਇੱਕ ਘੋੜਾ ਵੀ ਤੁਰਿਆ ਆ ਰਿਹਾ ਸੀ, ਜਿਸ ਦਾ ਕਿ ਸਰਾਪ ਗੁਰੂ ਜੀ ਨੇ ਬਖਸ਼ਿਆ ਸੀ।

ਜਦੋਂ ਸ਼੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦਿੱਲੀ ਨੂੰ ਗਏ ਸਨ, ਤਾਂ ਕੀਰਤਪੁਰ ਸਾਹਿਬ ਤੋਂ ਚੱਲ ਕੇ ਪਹਿਲਾ ਪੜਾਅ ਸਦਾ ਬਰਤ ਵਿਖੇ ਹੀ ਕੀਤਾ। ਗੁਰੂ ਜੀ ਦੀ ਸੰਸਾਰਕ ਤੌਰ ਤੇ ਉਮਰ ਨਿੱਕੜੀ ਹੀ ਸੀ, ਇਸ ਲਈ ਸੰਗਤਾਂ ਬਹੁਤ ਵੱਡੀ ਗਿਣਤੀ ਵਿਚ ਗੁਰੂ ਜੀ ਦੇ ਨਾਲ ਹੀ ਤੁਰ ਰਹੀਆਂ ਸਨ। ਸਭਨਾਂ ਨੂੰ ਭੈਅ ਸੀ ਕਿ ਦਿੱਲੀ ਜਾ ਕੇ ਪਤਾ ਨਹੀਂ, ਗੁਰੂ ਜੀ ਨਾਲ ਕੀ ਹੋਵੇਗਾ। ਇਸ ਲਈ ਜਿਉਂ-ਜਿਉਂ ਗੁਰੂ ਜੀ ਕੀਰਤਪੁਰ ਸਾਹਿਬ ਤੋਂ ਅੱਗੇ ਵੱਧਦੇ ਗਏ ਸੰਗਤਾਂ ਦੀ ਗਿਣਤੀ ਵਿਚ ਵੀ ਵਾਧਾ ਹੁੰਦਾ ਗਿਆ। ਇਥੇ ਪੁੱਜਦੇ-ਪੁੱਜਦੇ ਸੰਗਤਾਂ ਦੀ ਗਿਣਤੀ ਹਜ਼ਾਰਾਂ ਵਿਚ ਪੁੱਜ ਗਈ ਸੀ। ਇਹ ਸਮਾਂ ਮਾਘ ਦੇ ਮਹੀਨੇ ਦਾ ਸੰਮਤ ਬਿਕ੍ਰਮੀ ੧੭੨੧ ਦਾ ਦੱਸਿਆ ਜਾਂਦਾ ਹੈ।

ਗੁਰੂ ਜੀ ਨੇ ਇਥੇ ਸੰਗਤਾਂ ਨੂੰ ਉਪਦੇਸ਼ ਦਿੱਤਾ ਤੇ ਸੰਗਤਾਂ ਨੂੰ ਨਿਹਾਲ ਕੀਤਾ।

ਸੂਰਜ ਪ੍ਰਕਾਸ਼ ਅਨੁਸਾਰ:

"ਕੀਰਤਪੁਰ ਤੇ ਸਤਿਗੁਰੂ ਪ੍ਰਿਥਮ ਸਿਮਰ ਕੋ ਕੀਨ॥
ਨਿਸਾਬਸੇ ਬਿਸਰਾਮ ਕੇ ਪੁਨਿ ਪਰਭਾਤਿ ਕੋ ਚੀਨ॥"

ਇੱਥੇ ਸੰਗਤਾਂ ਦਾ ਉਦਾਰ ਕਰਦਿਆਂ ਗੁਰੂ ਜੀ ਨੇ ਅਗਾਂਹ ਲਈ ਚਾਲੇ ਪਾਏ ਸਨ।

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜਦੋਂ ਪੂਰਬ ਵੱਲ ਦੀ ਯਾਤਰਾ ਤੇ ਜਾਣ ਲੱਗੇ ਸਨ ਤਾਂ ਉਨ੍ਹਾਂ ਨੇ ਵੀ ਆਪਣਾ ਪਹਿਲਾ ਪੜਾਅ 'ਸਦਾ ਬਰਤ' ਵਿਖੇ ਕੀਤਾ ਸੀ। ਦੂਜੀ ਵਾਰੀ ਗੁਰੂ ਤੇਗ ਬਹਾਦਰ ਜੀ ਨੇ ਇਸ ਥਾਂ ਉਦੋਂ ਚਰਨ ਪਾਏ ਜਦੋਂ ਕਿ ਆਪ ਜੀ ਆਸਾਮ ਤੋਂ ਵਾਪਸ ਆ ਰਹੇ ਸਨ। ਇੰਝ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਇਸ ਥਾਂ ਤੇ ਦੋ ਵਾਰੀ ਪਾਵਨ ਚਰਨ ਪਾਏ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦੋਂ ਬਾਲਕ ਗੋਬਿੰਦ ਰਾਇ ਦੇ ਰੂਪ ਵਿਚ ਪਟਨਾ ਸਾਹਿਬ ਤੋਂ ਆਨੰਦਪੁਰ ਸਾਹਿਬ ਵੱਲ ਆ ਰਹੇ ਸਨ ਤਾਂ ਮਾਤਾ ਗੁਜਰੀ ਜੀ ਤੇ ਹੋਰ ਸਿੱਖ ਸੰਗਤਾਂ ਸਮੇਤ ਉਨ੍ਹਾਂ ਸਭਨਾਂ ਦਾ ਇੱਥੇ ਹੀ ਪੜਾਅ ਹੋਇਆ ਸੀ। ਇਹ ਗੱਲ ਸੰਮਤ ੧੭੩੦ ਬਿਕ੍ਰਮੀ ਦੀ ਹੈ। ਸੂਰਜ ਪ੍ਰਕਾਸ਼ ਅਨੁਸਾਰ:-

"ਉਲੰਘ ਗਏ ਰੋਪੜ ਪੁਰ ਚਾਲਤ॥
ਸਨੇ ਸਨੇ ਮਜਲਾਲਪ ਡਾਲਤ॥"

ਇਸ ਤੋਂ ਮਗਰੋਂ ਗੁਰੂ ਜੀ ਨੇ ਫਿਰ ਵੀ ਕਈ ਵਾਰੀ ਇਥੇ ਚਰਨ ਪਾਏ। ਗੁਰੂ ਜੀ ਲਈ ਰਸਦ ਵੀ ਇਥੋਂ ਹੀ ਜਾਂਦੀ ਸੀ। ਜਦੋਂ ਗੁਰੂ ਜੀ ਕੁਰੂਕਸ਼ੇਤਰ ਨੂੰ ਗਏ ਸਨ, ਉਦੋਂ ਵੀ ਇਥੋਂ ਦੀ ਹੋ ਕੇ ਗਏ ਸਨ ਤੇ ਫਿਰ ਚਮਕੌਰ ਸਾਹਿਬ ਨੂੰ ਜਾਂਦਿਆਂ ਵੀ ਇੱਥੋਂ ਦੀ ਹੀ ਲੰਘੇ ਸਨ। ਉਦੋਂ ਭਾਵੇਂ ਪੜਾਅ ਤਾਂ ਨਹੀਂ ਸੀ ਕੀਤਾ ਪਰ ਰਸਤਾ ਇਹੋ ਹੀ ਸੀ। ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਜਦੋਂ ਦਿੱਲੀ ਗਏ ਸਨ, ਤਦ ਉਨ੍ਹਾਂ ਬਾਰੇ ਵੀ ਇਹ ਕਿਹਾ ਜਾਂਦਾ ਹੈ ਕਿ ਉਹ ਇਕ ਰਾਤ ਰੋਪੜ ਠਹਿਰੇ ਸਨ ਤੇ ਉਹ ਥਾਂ ਇਹੋ ਸਦਾ ਬਰਤ ਹੀ ਦੱਸੀ ਜਾਂਦੀ ਹੈ ਪਰ ਇਸ ਬਾਰੇ ਅਜੇ ਕਾਫ਼ੀ ਖੋਜ ਦੀ ਲੋੜ ਹੈ। ਗੁਰਦੁਆਰਾ ਸਾਹਿਬ ਵਿਚ ਗੁਰਦੁਆਰੇ ਦੇ ਇਤਿਹਾਸ ਬਾਰੇ ਜੋ ਬੋਰਡ ਲਗਾਇਆ ਗਿਆ ਹੈ ਉਸ ਅਨੁਸਾਰ ਮਹਾਰਾਜਾ ਭੂਪ ਸਿੰਘ ਨੇ ਇਸੇ ਥਾਂ ਕਈ ਵਾਰ ਲੰਗਰ ਚਲਾਇਆ। ਕਹਿੰਦੇ ਨੇ ਕਿ ਮਹਾਰਾਜਾ ਭੂਪ ਸਿੰਘ ਹਰੇਕ ਨੂੰ ਇਕ ਸੇਰ ਪੱਕਾ, ਲਗਭਗ ਇਕ ਕਿਲੋ ਕੜਾਹ-ਪ੍ਰਸ਼ਾਦ ਦਿੰਦਾ ਹੁੰਦਾ ਸੀ ਤੇ ਤਿੰਨ ਤਰ੍ਹਾਂ ਦਾ ਕੜਾਹ ਬਣਦਾ ਸੀ, ਜੋ ਕਿ ਬਹੁਤ ਜ਼ਿਆਦਾ ਮਾਤਰਾ ਵਿਚ ਹੁੰਦਾ ਸੀ। ਇਸੇ ਮੱਸਿਆ ਅਤੇ ਸੰਗਰਾਂਦ ਨੂੰ ਹਰ ਮਹੀਨੇ ਭਾਰੀ ਇਕੱਠ ਹੁੰਦਾ ਹੈ। ਇਸ ਤੋਂ ਇਲਾਵਾ ਗੁਰੂ ਸਾਹਿਬਾਨ ਦੇ ਗੁਰਪੁਰਬ ਵੀ ਬੜੀ ਧੂਮਧਾਮ ਨਾਲ ਮਨਾਏ ਜਾਂਦੇ ਹਨ। ਇਥੋ ਦਾ ਪ੍ਰਬੰਧ ਗੁਰਦੁਆਰਾ ਭੱਠਾ ਸਾਹਿਬ ਦੇ ਪ੍ਰਬੰਧਕ ਪ੍ਰੀਤਮ ਸਿੰਘ ਹੀ ਵੇਖਦੇ ਹਨ। ਇਥੇ ਲੋਕਲ ਕਮੇਟੀ ਵੀ ਬਣੀ ਹੋਈ ਹੈ। ਕਥਾ-ਕੀਰਤਨ ਵੀ ਹੁੰਦਾ ਹੈ। ਕੁਝ ਜ਼ਮੀਨ

ਵੀ ਗੁਰਦੁਆਰਾ ਸਾਹਿਬ ਦੇ ਨਾਂ ਲੱਗੀ ਹੋਈ ਹੈ। ਇੰਝ ਗੁਰਦੁਆਰਾ ਸਦਾ ਬਰਤ ਇਕ ਅਜਿਹਾ ਪਵਿੱਤਰ ਅਸਥਾਨ ਹੈ, ਜਿਸ ਥਾਂ ਤੇ ਪੰਜ ਗੁਰੂ ਸਾਹਿਬਾਨ ਨੇ ਆਪਣੇ ਚਰਨ ਪਾਏ।

**ਗੁਰਦੁਆਰਾ ਦੇਗ ਸਾਹਿਬ ਘੜੂੰਆਂ:**

ਪਿੰਡ ਘੜੂੰਆਂ ਜ਼ਿਲਾ ਰੋਪੜ ਦਾ ਇਕ ਬਹੁਤ ਹੀ ਪੁਰਾਣਾ ਨਗਰ ਹੈ। ਇਥੇ ਦੋ ਇਤਿਹਾਸਿਕ ਗੁਰਦੁਆਰੇ ਸਥਿਤ ਹਨ। ਪਿੰਡ ਦੇ ਵਿਚਕਾਰ ਜਿਹੇ ਕਰਕੇ ਗੁਰਦੁਆਰਾ ਦੇਗ ਸਾਹਿਬ ਸਥਿਤ ਹੈ, ਜੋ ਕਿ ਸੱਤਵੇਂ ਗੁਰੂ ਹਰਿ ਰਾਏ ਜੀ ਦੀ ਆਮਦ ਮਗਰੋਂ ਬਣਿਆਂ ਤੇ ਦੂਜਾ ਗੁਰਦੁਆਰਾ ਪਿੰਡ ਤੋਂ ਬਾਹਰਲੇ ਪਾਸੇ ਗੁਰਦੁਆਰਾ ਅਕਾਲਗੜ੍ਹ ਸਾਹਿਬ ਪਾ. ਨੌਵੀ ਹੈ। ਗੁਰੂ ਹਰਿ ਰਾਏ ਸਾਹਿਬ ਕੁਰੂਕਸ਼ੇਤਰ ਤੋਂ ਵਾਪਸ ਆਉਦੇ ੩੦ ਮੱਘਰ ੧੭੧੭ ਸੰਮਤ (੧੬੬੦ ਈ.) ਨੂੰ ਏਥੇ ਆਏ ਸਨ। ਇਸ ਪਿੰਡ 'ਚ ਗੁਰੂ ਅਰਮਦਾਸ ਜੀ ਵਲੋਂ ਸਥਾਪਤ ੨੨ ਮੰਜੀਆਂ 'ਚੋ ਇਕ ਮੰਜੀ ਮੌਜੂਦ ਸੀ। ਇਹ ਪਿੰਡ ਘੜੂੰਆਂ ਵਿਖੇ ਸਥਿਤ ਸੀ। ਜਦੋ ਗੁਰੂ ਹਰਿ ਰਾਏ ਸਾਹਿਬ ਜੀ ਇਸ ਥਾਂ ਪੁੱਜੇ ਸਨ, ਉਸ ਮੰਜੀ ਦੇ ਮੁਖੀ ਬਾਬਾ ਨੰਦ ਲਾਲ ਜੀ ਸੀ ਉਨਾਂ ਗੁਰੂ ਹਰਿ ਰਾਇ ਸਾਹਿਬ ਜੀ ਦੀ ਬਹੁਤ ਸੇਵਾ ਕੀਤੀ। ਏਥੇ ਪਿੰਡ ਦੇ ਤਖਾਣਾਂ ਦੇ ਦੋ ਛੋਟੇ-ਛੋਟੇ ਬੱਚਿਆਂ ਨੇ ਵੀ ਗੁਰੂ ਜੀ ਦੀ ਸੇਵਾ ਕੀਤੀ ਸੀ। ਉਹ ਨਿੱਕੇ ਹੁੰਦੇ ਹੀ ਚੜ੍ਹਾਈ ਕਰ ਗਏ। ਅਜੇ ਵੀ ਉਨ੍ਹਾਂ ਦੀਆਂ ਸਮਾਧਾਂ ਪਿੰਡੋ ਬਾਹਰ ਬਣੀਆਂ ਹੋਈਆਂ ਹਨ ਤੇ ਲੋਕਾਂ 'ਚ ਉਨ੍ਹਾਂ ਦੀ ਬੜੀ ਮਾਨਤਾ ਹੈ। (ਬੱਚਿਆਂ ਦੇ ਨਾਂ ਆਦਿ ਬਾਰੇ ਪਤਾ ਨਹੀ ਚੱਲ ਸਕਿਆ) ਇਥੋਂ ਹੀ ਗੁਰੂ ਹਰਿ ਰਾਏ ਜੀ ਸੰਮਤ ੧੭੧੭ (੧੬੬੦ ਈ.) ਮੋਹਾਲੀ ਦੇ ਨਜ਼ਦੀਕ ਪਿੰਡ ਲੰਬਿਆਂ ਵਿਖੇ ਭਾਈ ਭੂਰਮ ਨੂੰ ਮਿਲਣ ਗਏ ਸਨ।

ਹਰਿ ਰਾਏ ਜੀ ਤੋਂ ਮਗਰੋਂ ਏਸ ਥਾਂ ਗੁਰੂ ਜੀ ਦੇ ਬੇਟੇ ਰਾਮ ਰਾਏ ਨੇ ਵੀ ਚਰਨ ਪਾਏ ਸਨ। ਜਦੋਂ ਗੁਰੂ ਜੀ ਨੇ ਰਾਮ ਰਾਏ ਨੂੰ ਦਿੱਲੀ ਭੇਜਿਆ ਸੀ, ਉਸ ਵੇਲੇ ਉਨ੍ਹਾਂ ਦੇ ਨਾਲ ਭਾਈ ਦੂਜਾ (ਜਿਸ ਨੇ ਵਾਹ-ਵਾਹ ਗੋਬਿੰਦ ਸਿੰਘ ਆਪੇ ਗੁਰੂ ਚੇਲਾ ਵਾਲੀ ਵਾਰ ਲਿਖੀ ਸੀ) ਭਾਈ ਤਾਰਾ ਜੀ ਤੇ ਭਾਈ ਗੁਰਦਾਸ ਜੋ ਭਾਈ ਬਹਿਲੋ ਜੀ ਦਾ ਪੜ੍ਹਪੋਤਰਾ ਸੀ ਉਹ ਵੀ ਨਾਲ ਸਨ। ਇਹ ਗੱਲ ਅਪ੍ਰੈਲ ੧੬੬੧ ਦੀ ਹੈ। ਇਹ ਵੀ ਬਾਬਾ ਨੰਦ ਲਾਲ ਜੀ ਨੂੰ ਮਿਲੇ ਸਨ। ਮਗਰੋਂ ਗੁਰੂ ਤੇਗ ਬਹਾਦਰ ਜੀ ਇਸ ਥਾਂ 'ਤੇ ੧੬੭੦ ਈ. (ਸੰਮਤ ੧੭੨੭) ਨੂੰ ਆਏ ਸਨ।

ਇਸ ਗੁਰਧਾਮ ਦੀ ਨਵੀ ਇਮਾਰਤ ਗਿਆਨੀ ਨਾਰਾਇਣ ਸਿੰਘ ਜੀ ਦੀ ਦੇਖ-ਰੇਖ ਹੇਠ ਬਣਾਈ ਗਈ, ਜੋ ਕਿ ਸਿੰਘ ਸਭਾ ਲਹਿਰ ਦੇ ਮੁੱਖ ਪ੍ਰਚਾਰਕਾਂ 'ਚੋ ਸੀ। ਉਸ ਵੇਲੇ ਭਾਵੇਂ ਪਰਦੇ ਦੀ ਪ੍ਰਥਾ ਬਹੁਤ ਜਿਆਦਾ ਸੀ ਪਰ ਗਿਆਨੀ ਨਾਰਾਇਣ ਸਿੰਘ ਜੀ ਨੇ ਆਪਣੀ ਬੇਟੀ ਦੇ ਆਨੰਦ ਕਾਰਜ ਇਸ ਗੁਰਦੁਆਰਾ ਸਾਹਿਬ 'ਚ ਨੰਗੇ ਮੂੰਹ ਪਹਿਲੀ ਵਾਰੀ ਕਰਾਏ ਸਨ, ਨਹੀਂ ਤਾਂ ਕੁੜੀਆਂ ਨੂੰ ਸਿਰ-ਮੂੰਹ ਚੁੰਨੀ/

ਚਾਦਰ 'ਚ ਲਪੇਟ ਕੇ ਹੀ ਨੰਦਾਂ 'ਤੇ ਬਿਠਾਇਆ ਜਾਂਦਾ ਸੀ। ਗਿਆਨੀ ਨਾਰਾਇਣ ਸਿੰਘ ਤੋਂ ਮਗਰੋਂ ਇੰਦਰ ਸਿੰਘ ੨੦-੨੫ ਸਾਲ ਲਗਾਤਾਰ ਸੇਵਾ ਕਰਦੇ ਰਹੇ। ੧੯੫੭-੫੮ ਤੋਂ ਲਗਾਤਾਰ ੨੫ ਸਾਲ ਜੁਗਿੰਦਰ ਸਿੰਘ ਗੁਰਦੁਆਰਾ ਸਾਹਿਬ ਦੀ ਸੇਵਾ ਕਰਦੇ ਰਹੇ।

੧੯੪੮ ਤੋਂ ਗ੍ਰੰਥੀ ਦੀ ਸੇਵਾ ਗਿਆਨੀ ਸੁਜਾਨ ਸਿੰਘ ਨਿਭਾਉਂਦੇ ਰਹੇ ਤੇ ੧੯੮੫-੮੬ ਤੋਂ ਗਿਆਨੀ ਹਰਨੇਕ ਸਿੰਘ ਜੀ ਏਥੇ ਮੁੱਖ ਗ੍ਰੰਥੀ ਹਨ। ਗੁਰਦੁਆਰਾ ਸਾਹਿਬ ਦੀ ਅਜੋਕੀ ਇਮਾਰਤ ੧੯੭੫ ਤੋਂ ਲੈ ਕੇ ੧੯੭੮ ਤਕ ਮੁਕੰਮਲ ਹੋਈ ਸੀ, ਜੋ ਕਿ ਗੁਰਬਖਸ਼ ਸਿੰਘ ਮਲਾਇਆ, ਨੰਬਰਦਾਰ ਪੂਰਨ ਸਿੰਘ, ਸੁਰਜੀਤ ਸਿੰਘ ਸੈਕਟਰੀ ਤੇ ਸਰਦਾਰ ਸੰਤਕਿਸ਼ਨ ਸਿੰਘ ਦੀ ਦੇਖ-ਰੇਖ ਹੇਠ ਬਣੀ ਸੀ। ਅੱਜ-ਕਲ ਏਥੇ ਲੋਕਲ ਕਮੇਟੀ ਬਣੀ ਹੋਈ ਹੈ ਜਿਸਦੇ ਪ੍ਰਧਾਨ ਰਾਜਿੰਦਰ ਸਿੰਘ ਹਨ, ਕੈਪਟਨ ਗੁਰਦਿਆਲ ਸਿੰਘ ਸਕੱਤਰ ਹਨ ਤੇ ਅਜਮੇਰ ਸਿੰਘ ਮੁੱਖ ਮੈਂਬਰ ਹਨ।

### ਦਮਦਮਾ ਸਾਹਿਬ (ਕੀਰਤਪੁਰ):

ਦਮਦਮਾ ਸਾਹਿਬ:- ਗੁਰਦੁਆਰਾ ਸ਼ੀਸ਼ ਮਹਿਲ ਸਾਹਿਬ ਅੰਦਰ ਪ੍ਰਵੇਸ਼ ਕਰਦਿਆਂ ਹੀ ਸੱਜੇ ਪਾਸੇ ਸੰਗਮਰਮਰ ਦਾ ਇਕ ਸੁੰਦਰ ਥੜ੍ਹਾ ਬਣਾਇਆ ਗਿਆ ਹੈ, ਜਿਸ ਦੇ ਲਾਗੇ ਹੀ ਇਕ ਛੋਟਾ ਜਿਹਾ ਨਿਸ਼ਾਨ ਸਾਹਿਬ ਲੱਗਿਆ ਹੋਇਆ ਹੈ। ਇਹ ਵੀ ਸੰਗਮਰਮਰ ਦਾ ਥੜ੍ਹਾ ਬਣਾ ਕੇ ਲਾਇਆ ਗਿਆ ਹੈ। ਕਾਰ ਸੇਵਾ ਤੋਂ ਪਹਿਲਾਂ ਜਦੋਂ ਇਥੇ ਪੁਰਾਤਨ ਇਮਾਰਤ ਹੁੰਦੀ ਸੀ, ਉਸ ਵੇਲੇ ਇਥੇ ਵੱਖਰਾ ਅਸਥਾਨ ਹੁੰਦਾ ਸੀ ਪਰ ਹੁਣ ਕਿਉਂਕਿ ਸੰਗਮਰਮਰ ਦੀ ਇਮਾਰਤ ਬਣਾਉਣੀ ਬਹੁਤ ਹੀ ਜਰੂਰੀ ਸੀ। ਇਸ ਲਈ ਗੁਰੂ ਚਰਨ ਛੋਹ ਪ੍ਰਾਪਤ ਉਹ ਮਹਾਨ ਇਤਿਹਾਸਕ ਅਸੰਥਾਨ ਕਾਰ ਸੇਵਾ ਵਾਲਿਆ ਦੀ ਭੇਟ ਚੜ੍ਹ ਗਿਆ ਹੈ। ਅੱਜਕਲ ਕੇਵਲ ਪਾਲਕੀ ਨੁਮਾ ਥੜ੍ਹਾ ਹੀ ਹੈ।

ਇਸ ਥਾਂ 'ਤੇ ਗੁਰੂ ਸਾਹਿਬ ਦੀਵਾਨ ਸਜਾਇਆ ਕਰਦੇ ਸਨ। ਤੜਕੇ ਉੱਠ ਕੇ ਇਸ਼ਨਾਨ ਕਰਨ ਮਗਰੋਂ ਇਥੇ ਸੁਖਮਨੀ ਸਾਹਿਬ ਜੀ ਦਾ ਰੋਜ਼ਾਨਾ ਪਾਠ ਹੋਇਆ ਕਰਦਾ ਸੀ। ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਇਸ ਥਾਂ 'ਤੇ ਬੈਠ ਕੇ ਬਾਹਰੋਂ ਆਈਆਂ ਸੰਗਤਾਂ ਨੂੰ ਦਰਸ਼ਨ ਦਿਆ ਕਰਦੇ ਸਨ। ਗੁਰੂ ਹਰਗੋਬਿੰਦ ਸਾਹਿਬ ਜੀ ਦੇ ਸਮੇਂ ਵੀ ਇਥੇ ਬਾਬਕ ਤੇ ਜੱਸਾ ਵਰਗੇ ਪ੍ਰਸਿੱਧ ਰਬਾਬੀ ਕੀਰਤਨ ਕਰਿਆ ਕਰਦੇ ਸਨ ਉਪਰੰਤ ਕਥਾ ਹੋਇਆ ਕਰਦੀ ਸੀ। ਗੁਰੂ ਜੀ ਕਥਾ ਤੋਂ ਮਗਰੋਂ ਸੰਗਤਾਂ ਨੂੰ ਸੰਬੋਧਨ ਕਰਿਆ ਕਰਦੇ ਸਨ। ਸਵੇਰੇ ਸੁਖਮਨੀ ਸਾਹਿਬ ਦਾ ਪਾਠ, ਫਿਰ ਆਸਾ ਦੀ ਵਾਰ ਦਾ ਕੀਰਤਨ ਨਿੱਤਨੇਮ, ਸ਼ਾਮੀਂ ਰਹਿਰਾਸ ਸਾਹਿਬ ਦਾ ਪਾਠ ਤੇ ਰਾਤ ਦੇ ਸਮੇਂ ਦਾ ਕੀਰਤਨ ਇਸੇ ਥਾਂ ਹੋਇਆ ਕਰਦਾ ਸੀ।

ਬਾਹਰੋਂ ਆਉਣ ਵਾਲੇ ਰਾਜੇ, ਮਹਾਰਾਜੇ, ਗੁਰੂ ਜੀ ਦੇ ਦਰਸ਼ਨ ਅਭਿਲਾਖੀ, ਸੰਤ, ਮਹਾਂਪੁਰਸ਼, ਪੀਰ ਫਕੀਰ ਆਦਿ ਸਾਰੇ ਹੀ ਇਸੇ ਥਾਂ 'ਤੇ ਆ ਕੇ ਗੁਰੂ ਜੀ ਦੇ

ਦਰਸ਼ਨ ਕਰਿਆ ਕਰਦੇ ਸਨ। ਸੰਖੇਪ ਵਿਚ ਅਸੀਂ ਕਹਿ ਸਕਦੇ ਹਾਂ ਕਿ ਗੁਰੂ ਜੀ ਦਾ ਆਮ ਦਰਬਾਰ ਇਹ ਹੀ ਸੀ। ਕਿਹਾ ਜਾਂਦਾ ਹੈ ਕਿ ਦਾਰਾ ਸ਼ਿਕੋਹ, ਬੋਧੀ ਸੰਤ, ਦੀਵਾਨ ਸ਼ਿਵਦਿਆਲ ਤੇ ਦੀਵਾਨ ਪਰਸ ਰਾਮ ਵਰਗੇ ਅਹਿਮ ਲੋਕ ਵੀ ਗੁਰੂ ਜੀ ਨੂੰ ਇਥੇ ਹੀ ਆ ਕੇ ਮਿਲੇ ਸਨ ਤੇ ਵਿਚਾਰਾਂ ਕੀਤੀਆਂ ਸਨ।

**ਗੁਰਦੁਆਰਾ ਤਖ਼ਤ (ਕੋਟ) ਸਾਹਿਬ:**

ਪੰਜਵੇਂ ਗੁਰੂ ਜੀ ਦੀ ਸ਼ਹੀਦੀ ਮਗਰੋਂ ਜਦੋਂ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਅੰਮ੍ਰਿਤਸਰ ਸਾਹਿਬ ਵਿਖੇ ਦਸਤਾਰ ਬੰਨ੍ਹਾਈ ਗਈ ਸੀ, ਉਸ ਵੇਲੇ ਹੀ ਸੰਗਤ ਨੂੰ ਪਤਾ ਲੱਗ ਗਿਆ ਸੀ ਕਿ ਗੁਰੂ ਜੀ ਬੀਰ ਰਸ ਧਾਰਨ ਕਰਨਗੇ। ਫਿਰ ਜਦੋਂ ਬਾਬਾ ਬੁੱਢਾ ਜੀ ਨੂੰ ਗੁਰੂ ਜੀ ਨੇ ਦੋ ਕ੍ਰਿਪਾਨਾ ਧਾਰਨ ਕਰਾਉਣ ਲਈ ਕਿਹਾ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਰਚਨਾ ਕੀਤੀ ਤਾਂ ਸਾਰਿਆਂ ਨੂੰ ਇਹ ਗੱਲ ਪੂਰੀ ਤਰ੍ਹਾਂ ਸਪੱਸ਼ਟ ਹੋ ਗਈ ਸੀ। ਅਕਾਲ ਤਖ਼ਤ ਦੀ ਰਚਨਾ ਮੁਗਲ ਰਾਜਿਆਂ ਨੂੰ ਸਿੱਧੀ ਵੰਗਾਰ ਸੀ। ਹਥਿਆਰ ਤੇ ਘੋੜੇ ਰੱਖ ਕੇ ਫੌਜ ਤਿਆਰ ਕਰਕੇ ਗੁਰੂ ਜੀ ਨੇ ਮੁਗਲ ਸਰਕਾਰ ਨੂੰ ਚੈਲੰਜ ਕਰ ਦਿੱਤਾ ਸੀ ਕਿ ਗੁਰੂ ਨਾਨਕ ਦੇਵ ਜੀ ਦੀ ਗੱਦੀ ਨਿਰੀ ਫ਼ਕੀਰੀ ਨਹੀ ਹੈ, ਧਰਮ ਦੀ ਰੱਖਿਆ ਖਾਤਰ ਹਥਿਆਰ ਵੀ ਚੁੱਕੇ ਜਾ ਸਕਦੇ ਹਨ। ਗੁਰੂ ਜੀ ਨੂੰ ਚਾਰ ਵੱਡੇ ਜੰਗ ਲੜਨੇ ਪਏ। ਚਾਰੇ ਜੰਗ ਜਿੱਤਣ ਮਗਰੋਂ ਜਦੋਂ ਗੁਰੂ ਜੀ ਨੇ ਕਮਰ ਕੱਸਾ ਖੋਲ੍ਹਿਆ ਤੇ ਬਾਬਾ ਗੁਰਦਿਤਾ ਜੀ ਦੀ ਮਾਰਫਤ ਇਹ ਸ਼ਹਿਰ ਕੀਰਤਪੁਰ ਸਾਹਿਬ ਵਸਾਇਆ ਤਾਂ ਗੁਰੂ ਜੀ ਇਸ ਸ਼ਾਂਤ ਤੇ ਇਕਾਂਤ ਜਗ੍ਹਾ ਤੇ ਆ ਗਏ। ਇਸ ਦਾ ਮਤਲਬ ਇਹ ਨਹੀ ਕਿ ਗੁਰੂ ਸਾਹਿਬ ਲੜਾਈਆਂ ਤੋਂ ਡਰ ਗਏ ਸਨ ਸਗੋਂ ਗੁਰੂ ਜੀ ਦਾ ਇਥੇ ਆਉਣ ਦਾ ਮਕਸਦ ਇਕਾਂਤ ਵਾਤਾਵਰਣ ਵਿਚ ਰਹਿੰਦਿਆਂ ਸਿੱਖੀ ਦਾ ਪ੍ਰਚਾਰ ਕਰਨਾ ਸੀ, ਕਿਉਂਕਿ ਜੰਗਾਂ-ਯੁੱਧਾਂ ਕਰਕੇ ਪ੍ਰਚਾਰ ਦਾ ਕੰਮ ਕਾਫੀ ਪਛੜ ਗਿਆ ਸੀ, ਪਰ ਗੁਰੂ ਜੀ ਦੀ ਇਹ ਦੂਰਦਰਸ਼ਤਾ ਹੀ ਸੀ ਕਿ ਗੁਰੂ ਜੀ ਨੇ ਇਥੇ ਆ ਕੇ ਵੀ ਫੌਜ ਤੇ ਘੋੜੇ ਰੱਖੇ। ਗੁਰੂ ਜੀ ਨੂੰ ਪਤਾ ਸੀ ਕਿ ਕਿਸੇ ਵੀ ਸਮੇਂ ਦੁਸ਼ਮਣ ਦੇ ਦਿਮਾਗ ਦਾ ਕੀੜਾ ਜਾਗ ਸਕਦਾ ਹੈ ਤੇ ਉਹ ਲੜਾਈ ਲਈ ਸਾਹਮਣੇ ਆ ਸਕਦਾ ਹੈ। ਇਸ ਲਈ ਗੁਰੂ ਜੀ ਨੇ ਕੀਰਤਪੁਰ ਸਾਹਿਬ ਵਿਖੇ ਇਕ ਛੋਟਾ ਕਿਲਾ ਬਣਾਇਆ। ਇਸ ਦਾ ਦਰਵਾਜ਼ਾ ਪੱਛਮ ਦਿਸ਼ਾ ਵੱਲ ਸੀ (ਪਰ ਅੱਜ ਕੱਲ ਇਸ ਦਾ ਦਰਵਾਜ਼ਾ ਨਹੀ ਹੈ ਕਿਉਂਕਿ ਇਹ ਥਾਂ ਗੁਰਦੁਆਰਾ ਸ਼ੀਸ਼ ਮਹਿਲ ਸਾਹਿਬ ਜੀ ਦੀ ਚਾਰਦੀਵਾਰੀ ਵਿਚ ਆ ਚੁੱਕੀ ਹੈ।

ਕੀਤਰਪੁਰ ਸਾਹਿਬ ਵਿਖੇ ਗੁਰੂ ਜੀ ਨੇ ਇਸ ਦੇ ਕੋਲ ਹੀ ਤਖ਼ਤ ਬਣਾਇਆ। ਸੰਗਤਾਂ ਦੇ ਦੁੱਖ ਤਕਲੀਫਾਂ, ਸ਼ਿਕਾਇਤਾਂ ਇਥੇ ਸੁਣੀਆਂ ਜਾਂਦੀਆਂ ਤੇ ਨਿਪਟਾਰੇ ਕਰਾਏ ਜਾਂਦੇ ਸਨ। ਇਹ ਗੁਰੂ ਸਾਹਿਬ ਦੀ ਅਦਾਲਤ ਸੀ। ਇਥੇ ਹੀ ਫ਼ੌਜ ਦਾ ਨਿਰੀਖਣ ਕੀਤਾ ਜਾਂਦਾ ਸੀ। ਭਾਵ ਇਹ ਕਿ ਅੰਮ੍ਰਿਤਸਰ ਵਿਖੇ, ਜੋ ਗੁਰੂ ਜੀ ਅਕਾਲ ਤਖ਼ਤ ਸਾਹਿਬ ਵਿਖੇ ਕਰਿਆ ਕਰਦੇ ਸਨ, ਉਹ ਹੁਣ ਇਥੇ ਕਰਿਆ ਕਰਦੇ ਸਨ।

ਅੱਜਕਲ ਇਸ ਥਾਂ ਵੀ ਗੁਰਦੁਆਰਾ ਤਖ਼ਤ ਸਾਹਿਬ (ਕੋਟ ਸਾਹਿਬ) ਬਣਿਆ ਹੋਇਆ ਹੈ। ਇਸ ਦੇ ਇਕ ਪਾਸੇ ਲੰਗਰ ਹੈ। ਦੂਜੇ ਪਾਸੇ ਗੁਰਦੁਆਰਾ ਸ਼ੀਸ਼ ਮਹਿਲ ਸਾਹਿਬ ਹੈ, ਸਾਹਮਣੇ ਹੀ ਹਰਿਮੰਦਰ ਸਾਹਿਬ ਹੈ ਤੇ ਨਾਲ ਹੀ (ਸਾਹਮਣੇ) ਗ੍ਰੰਥੀ ਸਿੰਘਾਂ ਦੀ ਰਿਹਾਇਸ਼ ਹੈ।

**ਗੁਰਦੁਆਰਾ ਨਾਨਕਸਰ ਹਕੀਮਪੁਰ (ਨਵਾਂਸ਼ਹਿਰ):**

ਪਿੰਡ ਹਕੀਮਪੁਰ ਦਾ ਗੁਰਦੁਆਰਾ ਸਾਹਿਬ ਨਾਨਕਸਰ ਤਿੰਨ ਗੁਰੂ ਸਾਹਿਬਾਨ ਦੀਆਂ ਯਾਦਾਂ ਆਪਣੀ ਬੁੱਕਲ ਵਿਚ ਸਮੋਈ ਬੈਠਾ ਹੈ। ਇਥੇ ਗੁਰੂ ਨਾਨਕ ਦੇਵ ਜੀ, ਗੁਰੂ ਹਰਿ ਰਾਇ ਜੀ ਅਤੇ ਗੁਰੂ ਤੇਗ ਬਹਾਦਰ ਜੀ ਨੇ ਆਪਣੇ ਪਾਵਨ ਚਰਨ ਪਾ ਕੇ ਇਸ ਜਗ੍ਹਾ ਨੂੰ ਪਵਿੱਤਰ ਕੀਤਾ। ਇਸ ਗੁਰਦੁਆਰੇ ਨੂੰ ੧੯੭੪ ਈਸਵੀ ਵਿਚ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਵਾਲਿਆਂ ਨੇ ਬਣਵਾਇਆ ਸੀ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸਬੰਧਿਤ ਹੈ ਪਰ ਇਸ ਦੀ ਦੇਖ-ਰੇਖ ਦੀ ਜ਼ਿੰਮੇਵਾਰੀ ਹਰੀਆਂ ਵੇਲਾਂ ਵਾਲੇ ਬਾਬਾ ਨਿਹਾਲ ਸਿੰਘ ਦੇ ਤਰੁਣਾ ਦਲ ਦੇ ਨਿਹੰਗ ਕਰਦੇ ਹਨ।

ਮੌਕੇ 'ਤੇ ਪ੍ਰਾਪਤ ਜਾਣਕਾਰੀ ਅਨੁਸਾਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਆਪਣੀ ਤੀਸਰੀ ਉਦਾਸੀ ਲਈ ਘਰੋਂ ਨਿਕਲੇ ਤਾਂ ਉਸ ਸਮੇਂ ਉਨ੍ਹਾਂ ਨੇ ਇਥੇ ਪਾਵਨ ਚਰਨ ਪਾਏ। ਇਹ ਘਟਨਾ ੧੩ ਸਤੰਬਰ, ੧੫੧੪ ਈ. ਦੀ ਦੱਸੀ ਜਾਂਦੀ ਹੈ। ਕਹਿੰਦੇ ਨੇ ਕਿ ਗੁਰੂ ਜੀ ਭਾਈ ਮਰਦਾਨਾ ਸਹਿਤ ਜਦੋਂ ਇਸ ਜਗ੍ਹਾ ਆਏ ਤਾਂ ਉਸ ਵੇਲੇ ਇਥੇ ਇਕ ਛੋਟੀ ਜਿਹੀ ਛੱਪੜੀ ਹੁੰਦੀ ਸੀ। ਆਸਪਾਸ ਰੁੱਖਾਂ ਦੀ ਠੰਡੀ ਛਾਂ ਸੀ ਤੇ ਬੜਾ ਮਨੋਹਰ ਦ੍ਰਿਸ਼ ਸੀ। ਗੁਰੂ ਜੀ ਇਥੇ ਆਸਣ ਲਾ ਕੇ ਬੈਠੇ ਤੇ ਭਾਂਈ ਮਰਦਾਨਾ ਜੀ ਰਬਾਬ ਵਜਾ ਰਹੇ ਸਨ। ਇਸ ਪਿੰਡ ਦਾ ਭਾਈ ਨਿਹਾਲ ਜੀ ਗੁਰੂ ਜੀ ਦਾ ਅਨਿੰਨ ਸਿੱਖ ਹੋਇਆ। ਗੁਰੂ ਜੀ ਨੇ ਉਸ ਦੀ ਪ੍ਰੀਖਿਆ ਵੀ ਲਈ। ਇਕ ਦਿਨ ਤੇ ਇਕ ਰਾਤ ਇਥੇ ਗੁਰੂ ਜੀ ਨੇ ਵਿਸ਼ਰਾਮ ਕੀਤਾ ਤੇ ਕਿਹਾ ਜਾਂਦਾ ਹੈ ਕਿ "ਮੁੱਲ ਖਰੀਦੀ ਲਾਲਾ ਗੋਲਾ" ਵਾਲਾ ਸ਼ਬਦ ਇਸੇ ਥਾਂ 'ਤੇ ਹੀ ਬਾਬਾ ਜੀ ਨੇ ਉਚਾਰਨ ਕੀਤਾ ਸੀ। ਇਕ ਲੋਕਧਾਰਾਈ ਰਵਾਇਤ ਹੈ ਕਿ ਗੁਰੂ ਹਰਿ ਰਾਇ ਜੀ ਇਥੇ ਆਪਣੇ ਬਾਈ ਸੌ ਘੋੜ ਅਸਵਾਰਾਂ ਸਹਿਤ ਠਹਿਰੇ ਸਨ। ਇਸ ਪਵਿੱਤਰ ਅਸਥਾਨ ਤੇ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਜੀ ਨੇ ਚੌਥੀ ਉਦਾਸੀ ਦੇ ਸਮੇਂ ਆਪਣੇ ਪਵਿੱਤਰ ਚਰਨ ਪਾਏ, ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਮਾਹਾਰਾਜ ਨੇ ੧੭੧੩ ਬਿਕਰਮੀ ਨੂੰ ੨੨੦੦ ਘੋੜ ਸਵਾਰਾਂ ਸਮੇਤ ਕਰਤਾਰਪੁਰ ਤੋਂ ਕੀਰਤਪੁਰ ਸਾਹਿਬ ਨੂੰ ਜਾਂਦੇ ਸਮੇਂ ਪਵਿੱਤਰ ਮੁਬਾਰਕ ਚਰਨ ਪਾਏ ਅਤੇ ਨੌਵੇਂ ਪਾਤਸ਼ਾਹ ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਮਹਾਰਾਜ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਨੂੰ ਜਾਂਦੇ ਸਮੇਂ ਇਸ ਅਸਥਾਨ ਤੇ ਆਪਣੇ ਪਵਿੱਤਰ ਮੁਬਾਰਕ ਚਰਨ ਪਾ ਕਿ ਇਸ ਧਰਤੀ ਨੂੰ ਪਵਿੱਤਰ

ਕੀਤਾ। ਇਸ ਅਸਥਾਨ ਤੇ ਹਰ ਮਹੀਨੇ, ਪੂਰਨਮਾਸ਼ੀ ਅਤੇ ਸੰਗਰਾਂਦ ਮਨਾਈ ਜਾਂਦੀ ਹੈ ਤੇ ਸ੍ਰੀ ਅਖੰਡ ਪਾਠ ਜੀ ਦੇ ਭੋਗ ਪਾਏ ਜਾਂਦੇ ਹਨ। ਇਹ ਪਿੰਡ ਬੰਗਾ ਤੋਂ ੯ ਕਿਲੋਮੀਟਰ ਦੱਖਣ-ਪੂਰਬ ਅਤੇ ਫਗਵਾੜਾ ਤੋਂ ੧੯ ਕਿਲੋਮੀਟਰ ਨਹਿਰ ਦੇ ਸੱਜੇ ਪਾਸੇ, ਨਗਰ ਦੇ ਬਾਹਰਵਾਰ ਖੁੱਲੇ ਥਾਂ ਕੁਦਰਤ ਦੀ ਗੋਦ ਵਿਚ ਸਸ਼ੋਭਿਤ ਹੈ, ਜਿਥੇ ਕਿ ਸਵੇਰੇ-ਸ਼ਾਮ ਕਥਾ, ਕੀਰਤਨ ਅਤੇ ਰੱਬੀ ਬਾਣੀ ਦਾ ਜਾਪ ਸਿਮਰਨ ਹੁੰਦਾ ਰਹਿੰਦਾ ਹੈ। ਅੱਜ ਇਸ ਅਸਥਾਨ 'ਤੇ ੨੪ ਗੁੰਬਦਾਂ ਵਾਲੀ ਦੁੱਧ ਵਾਂਗ ਚਿੱਟੀ ਸੁੰਦਰ ਇਮਾਰਤ, ਨਾਨਕਸਰ ਸਰੋਵਰ, ਲੰਗਰ ਹਾਲ ਅਤੇ ਦਰਜਨਾਂ ਰਿਹਾਇਸ਼ੀ ਕਮਰੇ, ਸੰਤ ਬਾਬਾ ਨਿਹਾਲ ਸਿੰਘ ਦੀ ਰਹਿਨੁਮਾਈ ਹੇਠ ਸੰਗਤਾਂ ਦੇ ਭਾਵਪੂਰਤ ਸਹਿਯੋਗ ਨਾਲ ਉਸਾਰੇ ਹੋਏ ਹਨ। ਨਾਲ ਹੀ ਆਕਾਸ਼ ਨੂੰ ਛੋਂਹਦਾ ੧੨੫ ਫੁੱਟ ਨਿਸ਼ਾਨ ਸਾਹਿਬ ਝੂਲ ਰਿਹਾ ਹੈ।

ਗੁਰੂ ਹਰਿ ਰਾਏ ਜੀ ਦੀ ਇਸ ਫੇਰੀ ਦਾ ਮੰਤਵ ਧਰਮ ਦਾ ਪ੍ਰਚਾਰ ਕਰਨਾ ਸੀ। ਇਸ ਲਈ ਗੁਰੂ ਸਾਹਿਬ ਇਥੇ ਕਾਫੀ ਲੰਮਾ ਸਮਾਂ ਠਹਿਰੇ ਸਨ। (ਗੁਰਦੁਆਰਾ ਸਾਹਿਬ ਵਿਖੇ ਲੱਗੇ ਬੋਰਡ ਅਨੁਸਾਰ ਗੁਰੂ ਜੀ ੧੧ ਮਹੀਨੇ ੧੯ ਦਿਨ ਇਥੇ ਠਹਿਰੇ ਸਨ ਪਰ ਇਹ ਗੱਲ ਕੁਝ ਅਸੰਭਵ ਜਾਪਦੀ ਹੈ ਕਿਉਂਕਿ ਰਸਤੇ 'ਚ ਜਾਂਦੇ ਹੋਏ ਇੰਨੇ ਦਿਨ ਇਕ ਥਾਂ ਠਹਿਰਣਾ ਮੁਮਕਿਨ ਨਹੀ ਲਗਦਾ) ਗੁਰੂ ਸਾਹਿਬ ਇਥੇ ੧੬੫੧ ਈ. ਨੂੰ ਆਏ ਸਨ। ਅੱਜ ਛੱਪੜੀ ਵਾਲੀ ਥਾਂ ਨਿਹੰਗ ਸਿੰਘਾਂ ਨੇ ਬਾਬਾ ਨਿਹਾਲ ਸਿੰਘ ਜੀ ਦੀ ਦੇਖਰੇਖ ਹੇਠ ਖੂਬਸੂਰਤ ਸਰੋਵਰ ਉਸਾਰਿਆ ਹੋਇਆ ਹੈ ਜਿਸ ਵਿਚ ਇਸ਼ਨਾਨ ਕਰਨ ਨਾਲ ਪ੍ਰਾਣੀ ਅਰੋਗ ਹੋ ਜਾਦੇ ਹਨ। ਲੰਗਰ ਦਾ ਪ੍ਰਬੰਧ ੨੪ ਘੰਟੇ ਹੈ।

ਇਸ ਅਸਥਾਨ 'ਤੇ ਭਾਈ ਗੁਰਪਾਲ ਸਿੰਘ, ਬਾਬਾ ਨਾਗਰ ਸਿੰਘ ਅਤੇ ਗਿਆਨੀ ਗੁਰਦੇਵ ਸਿੰਘ ਅਨੁਸਾਰ ਹਰ ਸਾਲ ਦੀ ਤਰ੍ਹਾਂ ਇਸ ਵਾਰੀ ੩੬ਵਾਂ ਸਾਲਾਨਾ ਸਮਾਗਮ ੪ ਸਤੰਬਰ ੨੦੧੦ ਨੂੰ ਸੰਗਤਾਂ ਦੇ ਸਹਿਯੋਗ ਨਾਲ ਸੰਤ ਬਾਬਾ ਨਿਹਾਲ ਸਿੰਘ ਦੀ ਦੇਖ-ਰੇਖ ਵਿਚ ਸ਼ਰਧਾ ਸਹਿਤ ਮਨਾਇਆ ਜਾਣਾ ਹੈ।

**ਗੁਰਦੁਆਰਾ ਹਰੀਆਂ ਵੇਲਾਂ ਪਾਤਸ਼ਾਹੀ ਸੱਤਵੀਂ (ਬਜਰੌੜ):**

ਗੁਰੂ ਹਰਿ ਰਾਇ ਸਾਹਿਬ ਨਾਲ ਸੰਬੰਧਿਤ ਇਹ ਗੁਰਦੁਆਰਾ ਹੁਸ਼ਿਆਰਪੁਰ ਜ਼ਿਲੇ ਦੇ ਪਿੰਡ ਚੱਗਰਾਂ, ਬੋਹਣ, ਚੱਬੇਵਾਲ ਤੇ ਬਜਰੌਰ ਦੇ ਵਿਚਕਾਰ ਚੋਅ ਦੇ ਕੰਢੇ ਸਥਿਤ ਹੈ। ਇਸ ਦਾ ਪ੍ਰਬੰਧ ਨਿਹੰਗ ਸਿੰਘਾਂ ਦੇ ਹੱਥ ਹੈ ਤੇ ਬਾਬਾ ਨਿਹਾਲ ਸਿੰਘ ਜੀ ਹਰੀਆਂ ਵੇਲਾਂ ਵਾਲੇ ਅੱਜ ਕੱਲ ਇਥੇ ਪ੍ਰਮੁੱਖ ਸੇਵਾਦਾਰ ਵਜੋਂ ਸੇਵਾ ਨਿਭਾਅ ਰਹੇ ਹਨ। ਗੁਰੂ ਹਰਿ ਰਾਇ ਜੀ ੮ ਮਾਰਚ ੧੬੪੪ ਈ. (੧੨ ਚੇਤ ਸੰਮਤ ੧੭੦੧) ਨੂੰ ਗੁਰਗੱਦੀ 'ਤੇ ਬਿਰਾਜੇ ਸਨ।ਆਪ ਜੀ ਕੀਰਤਪੁਰ ਸਾਹਿਬ ਤੋਂ ਆਸ ਪਾਸ ਦੇ

ਇਲਾਕਿਆਂ ਵਿਚ ਸੰਗਤਾਂ ਨੂੰ ਤਾਰਨ ਲਈ ਜਾਇਆ ਕਰਦੇ ਸਨ। ਮਹਾਨ ਕੋਸ਼ ਅਨੁਸਾਰ ਆਪ ਜੀ ਨੇ ਸੰਮਤ ੧੭੦੩ ਵਿਚ ਮਾਲਵੇ ਦਾ ਦੌਰਾ ਕੀਤਾ। ਇਸ ਤੋਂ ਇਲਾਵਾ ਵੀ ਆਪ ਜੀ ਕੀਰਤਪੁਰ ਸਾਹਿਬ ਤੋਂ ਪ੍ਰਚਾਰ ਲਈ ਇੱਧਰ-ਉਧਰ ਦੇ ਇਲਾਕਿਆਂ ਵਿਚ ਜਾਂਦੇ ਰਹੇ। ਆਪ ਜੀ ਦੇ ਨਾਲ ਹਮੇਸ਼ਾ ਹੀ ੨੨੦੦ ਚੋਣਵੇਂ ਘੋੜ-ਸਵਾਰ ਸਿਪਾਹੀ ਹੁੰਦੇ ਸਨ। ਇਸ ਥਾਂ ਗੁਰੂ ਜੀ ੧੬੫੧ ਈ (ਸੰਮਤ ੧੭੦੮ ਬ੍ਰਿਕਰਮੀ) ਨੂੰ ਘੋੜ ਸਵਾਰਾਂ ਅਤੇ ਆਪਣੇ ਮਹਿਲਾ ਸਹਿਤ ਪੁੱਜੇ ਸਨ। ਇਥੇ ਆਸ-ਪਾਸ ਸੰਘਣਾ ਜੰਗਲ ਹੁੰਦਾ ਸੀ। ਅਜੇ ਵੀ ਖਜੂਰਾਂ ਦੇ ਸੰਘਣੇ ਦਰੱਖ਼ਤ ਤੇ ਹੋਰ ਦਰੱਖ਼ਤ ਗੁਰਦੁਆਰਾ ਸਾਹਿਬ ਦੇ ਆਸ-ਪਾਸ ਵੇਖੇ ਜਾ ਸਕਦੇ ਹਨ। ਗੁਰੂ ਜੀ ਇਥੇ ਤਿੰਨ ਦਿਨ ਰਹੇ ਤੇ ਸਿੱਖੀ ਦਾ ਪ੍ਰਚਾਰ ਕੀਤਾ। ਇਥੋਂ ਦੇ ਬਾਬਾ ਪਰਜਾਪਤਿ ਜੀ ਦੇ ਅਥਾਹ ਪ੍ਰੇਮ ਨੂੰ ਵੇਖਦਿਆਂ ਗੁਰੂ ਜੀ ਉਸ ਕੋਲ ਟਿਕੇ ਰਹੇ।

ਜਿਉਂ-ਜਿਉਂ ਆਸ-ਪਾਸ ਦੀਆਂ ਸੰਗਤਾਂ ਨੂੰ ਪਤਾ ਚਲਦਾ ਗਿਆ ਉਹ ਇਥੇ ਜੁੜਦੀਆਂ ਗਈਆਂ। ਗੁਰੂ ਜੀ ਸਵੇਰੇ ਧਾਰਮਿਕ ਦੀਵਾਨ ਸਜਾਉਂਦੇ, ਲੋਕੀਂ ਗੁਰੂ ਦਰਬਾਰ ਵਿਚ ਆ ਕੇ ਆਪਣੀਆਂ ਮਨੋ-ਕਾਮਨਾਵਾਂ ਪੂਰੀਆਂ ਕਰਦੇ। ਇਕ ਦਿਨ ਬਾਬਾ ਪਰਜਾਪਤਿ ਜੀ ਨੇ ਆਪਣੇ ਘਰ ਲਾਗੇ ਉੱਗੀਆਂ ਜੰਗਲੀ ਵੇਲਾਂ ਨੂੰ ਜੜ੍ਹਾਂ ਤੋਂ ਪੁੱਟ ਕੇ ਗੁਰੂ ਸਾਹਿਬ ਦੇ ਘੋੜੇ ਨੂੰ ਖੁਆ ਦਿਤੀਆਂ। ਇੰਨੇ ਨੂੰ ਗੁਰੂ ਜੀ ਨੇ ਪੁਛਿਆ ਕਿ ਅੱਜ ਘੋੜਾ ਬੜਾ ਖੁਸ਼ ਦਿੱਸ ਰਿਹਾ ਹੈ ਤੁਸੀ ਇਸ ਨੂੰ ਕੀ ਖੁਆ ਦਿਤਾ। ਇਸ 'ਤੇ ਬਾਬਾ ਪਰਜਾਪਤਿ ਜੀ ਨੇ ਕਿਹਾ ਕਿ ਉਹ ਕੀ ਖੁਆਉਣ ਜੋਗਾ ਹੈ ਇਹ ਤਾਂ ਜੰਗਲੀ ਵੇਲਾਂ ਸਨ, ਜੋ ਇਸ ਨੂੰ ਜੜ੍ਹੋਂ ਪੁੱਟ ਕੇ ਖੁਆ ਦਿਤੀਆਂ। ਗੁਰੂ ਜੀ ਨੇ ਖੁਸ਼ੀਆਂ ਦੇ ਘਰ ਵਿਚ ਆ ਕੇ ਵਰ ਦਿਤਾ, "ਪਰਜਾਪਤਿ ਤੇਰੇ ਵੇਹੜੇ ਦੀਆਂ ਇਹ ਪੁੱਟੀਆਂ ਵੇਲਾਂ ਸਦਾ ਹਰੀਆਂ ਰਹਿਣਗੀਆਂ।" ਅੱਜ ਵੀ ਉਹ ਵੇਲਾਂ ਉਵੇਂ ਹੀ ਹਰੀਆਂ ਭਰੀਆਂ ਹਨ। ਇਸ ਕਰਕੇ ਇਸ ਥਾਂ ਨੂੰ ਹਰੀਆਂ ਵੇਲਾਂ ਕਿਹਾ ਜਾਂਦਾ ਹੈ। ਇਥੇ ਇਕ ਖਜੂਰ ਦਾ ਬਹੁਤ ਪੁਰਾਣਾ ਦਰੱਖਤ ਅਜੇ ਵੀ ਮੌਜੂਦ ਹੈ, ਜਿਸ ਬਾਰੇ ਕਿਹਾ ਜਾਂਦਾ ਹੈ ਕਿ ਇਸ ਨਾਲ ਗੁਰੂ ਜੀ ਨੇ ਆਪਣਾ ਘੋੜਾ ਬੰਨ੍ਹਿਆ ਸੀ।

ਜਿਸ ਵੇਲੇ ਗੁਰੂ ਜੀ ਇਥੇ ਆਏ ਸਨ ਤਾਂ ਉਦੋਂ ਆਸੇ-ਪਾਸੇ ਪਾਣੀ ਦੀ ਬੜੀ ਘਾਟ ਸੀ। ਲੋਕਾਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਸੱਚੇ ਪਾਤਿਸ਼ਾਹ ਪੀਣ ਵਾਲੇ ਪਾਣੀ ਦੀ ਕਮੀ ਦੂਰ ਕੀਤੀ ਜਾਵੇ। ਗੁਰੂ ਜੀ ਅੰਤਰ ਧਿਆਨ ਹੋ ਗਏ। ਕੁਝ ਪਲਾਂ ਮਗਰੋਂ ਉਠੇ ਤੇ ਚੜ੍ਹਦੇ ਵੱਲ ਚੁਲ ਪਏ। ਮਗਰ ਮਗਰ ਸੰਗਤਾਂ ਵੀ ਤੁਰ ਪਈਆਂ। ਗੁਰੂ ਜੀ ਫਰਲਾਂਗ ਕੁ ਦੂਰ ਜਾ ਕੇ ਰੁਕ ਗਏ ਤੇ ਨੇਤਰ ਬੰਦ ਕਰ ਲਏ। ਜਦੋਂ ਮੁੜ ਨੇਤਰ ਖੋਲ੍ਹੇ ਤਾਂ ਹੱਥ ਵਿਚ ਫੜੇ ਤੀਰ ਨਾਲ ਧਰਤੀ ਨੂੰ ਪੁੱਟਿਆ। ਸੰਗਤਾਂ ਕਹੀਆਂ ਤਸਲੇ ਲੈ ਕੇ

ਆ ਗਈਆਂ ਤੇ ਇਥੇ ਨਿਰਮਲ ਜਲ ਦਾ ਸੋਮਾ ਫੁੱਟ ਪਿਆ। ਗੁਰੂ ਜੀ ਦੇ ਹੁਕਮ ਨਾਲ ਇਸ ਜਗ੍ਹਾ ਤੋਂ ਸਭ ਸੰਗਤਾਂ ਨੇ ਜਲ ਛਕਿਆ। ਜਲ ਬੜਾ ਮਿੱਠਾ ਸੀ। ਫਿਰ ਘੋੜਿਆਂ ਨੂੰ ਤੇ ਫੌਜ ਨੂੰ ਜਲ ਛਕਾਇਆ ਗਿਆ। ਗੁਰੂ ਜੀ ਦੇ ਹੁਕਮ ਨਾਲ ਇਥੇ ਸਰੋਵਰ ਬਣਾ ਦਿੱਤਾ ਗਿਆ ਜਿਸ ਦਾ ਨਾਂ "ਮੋਤੀ ਸਰੋਵਰ" ਰਖਿਆ ਗਿਆ। ਗੁਰੂ ਜੀ ਨੇ ਵਰ ਦਿਤਾ ਕਿ ਜਿਹੜਾ ਵੀ ਇਥੇ ਸ਼ਰਧਾ ਸਹਿਤ ਇਸ਼ਨਾਨ ਕਰੇਗਾ ਉਹ ਅਰੋਗ ਰਹੇਗਾ। ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਬੜੀ ਦੂਰੋਂ-ਦੂਰੋਂ ਅੱਜ ਵੀ ਇਥੇ ਇਸ਼ਨਾਨ ਕਰਨ ਪੁੱਜਦੀਆਂ ਹਨ।

## ਗੁਰੂ ਹਰਿ ਰਾਇ ਸਾਹਿਬ ਨਾਲ ਸੰਬੰਧਤ ਹੋਰ ਅਸਥਾਨ

ਸੰਗ੍ਰਹਿ ਕਰਤਾ: ਡਾ.ਚਰਨਜੀਤ ਕੌਰ

(ਡਾ. ਹਰਚੰਦ ਸਿੰਘ ਬੇਦੀ ਲਿਖਤ 'ਸਿਮਰਹੁ ਗੁਰੂ ਹਰਿ ਰਾਇ' ਅਤੇ ਗੁਰਚਰਨ ਸਿੰਘ ਔਲਖ ਰਚਿਤ 'ਸਿਮਰੋ ਸ੍ਰੀ ਹਰਿ ਰਾਇ' ਅਤੇ ਹੋਰ ਪੁਸਤਕਾਂ ਵਿਚੋਂ)

ਗੁਰੂ ਹਰਿ ਰਾਇ ਜੀ ਨੇ ਆਪਣੇ ਜੀਵਨ ਕਾਲ ਵਿੱਚ ਕਈ ਯਾਤਰਾਵਾਂ ਕੀਤੀਆਂ ਜਿਨ੍ਹਾਂ ਦਾ ਮੂਲ ਉਦੇਸ਼ ਸੇਵਕਾਂ ਨਾਲ ਸੰਵਾਦ, ਸਿੱਖੀ ਦਾ ਪ੍ਰਚਾਰ ਅਤੇ ਗੁਰੂ ਘਰ ਦੇ ਪਰੇਮੀਆਂ ਨਾਲ ਬਣੇ ਸੰਬੰਧਾਂ ਨੂੰ ਵਿਸਥਾਰ ਦੇਣਾ ਹੁੰਦਾ ਸੀ। ਆਪ ਨੂੰ ਕੁੱਲ ਸਤਾਰਾਂ ਸਾਲ ਦਾ ਸਮਾਂ ਗੁਰਿਆਈ ਪ੍ਰਾਪਤ ਰਹੀ, ਇਸ ਸੀਮਿਤ ਸਮੇਂ ਦੇ ਦੌਰਾਨ ਆਪ, ਕੀਰਤਪੁਰ ਸਾਹਿਬ ਤੋਂ ਬਾਹਰ ਭਿੰਨ-ਭਿੰਨ ਦਿਸ਼ਾਵਾਂ ਅਤੇ ਭੂਗੋਲਿਕ ਖਿੱਤਿਆਂ ਵੱਲ ਸਿੱਖ ਸੰਗਤਾਂ ਨੂੰ ਦਰਸ਼ਨ ਦੇਣ ਅਤੇ ਗੁਰਮਤਿ ਨਾਲ ਜੋੜਨ ਲਈ ਰਟਨ ਕਰਦੇ ਰਹੇ। ਇਨ੍ਹਾਂ ਯਾਤਰਾਵਾਂ ਦਾ ਇਕ ਮਹੱਤਵ ਇਹ ਵੀ ਸੀ ਕਿ ਉਹ ਜਿਸ ਇਲਾਕੇ ਵਿਚ ਵੀ ਗਏ, ਉਸ ਇਲਾਕੇ ਵਿਚ ਸਮਾਜਕ, ਰਾਜਨੀਤਕ ਅਤੇ ਧਾਰਮਿਕ ਤੌਰ 'ਤੇ ਵੱਡੇ ਪਰਿਵਰਤਨ ਦਾ ਸਬੱਬ ਬਣੇ। ਇਨ੍ਹਾਂ ਯਾਤਰਾਵਾਂ ਦੌਰਾਨ ਆਪ ਨੇ ਕਈ ਘਰਾਣਿਆਂ, ਪਰਿਵਾਰਾਂ, ਵਿਅਕਤੀਆਂ ਨੂੰ ਵਰ ਦੀ ਬਖਸ਼ਿਸ਼ ਕੀਤੀ ਅਤੇ ਜਨ-ਹਿੱਤ ਲਈ ਲੋੜੀਂਦੀਆਂ·ਥਾਵਾਂ 'ਤੇ ਪਾਣੀ ਦੀ ਘਾਟ ਪੂਰੀ ਕਰਨ ਲਈ, ਨਵੇਂ ਖੂਹ ਲਗਵਾਏ।

**ਕੀਰਤਪੁਰ**:- ਕੀਰਤਪੁਰ ਵਰਤਮਾਨ ਜ਼ਿਲਾ ਰੋਪੜ ਦਾ ਪ੍ਰਸਿੱਧ ਨਗਰ ਹੈ। ਇਹ ਨਗਰ ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਸੰਮਤ ੧੬੮੩ ਨੂੰ ਕਹਿਲੂਰ ਦੇ ਰਾਜਾ ਤਾਰਾਚੰਦ ਤੋਂ ਜ਼ਮੀਨ ਖਰੀਦ ਕੇ ਬਾਬਾ ਗੁਰਦਿੱਤਾ ਜੀ ਰਾਹੀਂ ਆਬਾਦ ਕਰਵਾਇਆ ਸੀ। ਇਸੇ ਅਸਥਾਨ ਤੇ ਸ਼੍ਰੀ ਗੁਰੂ ਨਾਨਕ ਦੇਵ ਜੀ "ਬੁੱਢਣ ਸ਼ਾਹ" ਨੂੰ ਵੀ ਮਿਲੇ ਸਨ। ਇਸ ਅਸਥਾਨ ਤੇ ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ੧੬੯੧ ਬਿਕਰਮੀ (੧੬੩੪ ਈ.) ਨੂੰ ਆਏ ਤੇ ਉਮਰ ਦੇ ਬਾਕੀ ੧੦ ਸਾਲ ਇਥੇ ਹੀ ਗੁਜ਼ਾਰੇ। ਸ਼੍ਰੀ ਗੁਰੂ ਹਰਿ ਰਾਇ ਸਾਹਿਬ ਤੇ ਸ਼੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ ਜਨਮ ਕੀਰਤਪੁਰ ਵਿਚ ਹੀ ਸਤਿਗੁਰਾਂ ਦੇ ਨਿਵਾਸ ਅਸਥਾਨ ਸੀਸ਼ ਮਹਿਲ ਵਿਚ ਹੋਇਆ। ਇੱਥੇ ਸ਼੍ਰੀ ਗੁਰੂ ਨਾਨਕ, ਸ਼੍ਰੀ ਗੁਰੂ ਹਰਗੋਬਿੰਦ, ਸ਼੍ਰੀ ਗੁਰੂ ਹਰਿ ਰਾਇ, ਸ਼੍ਰੀ ਗੁਰੂ ਹਰਿ ਕ੍ਰਿਸ਼ਨ ਤੇ ਗੁਰੂ ਤੇਗ ਬਹਾਦਰ ਨਾਲ ਸੰਬੰਧਿਤ ਗੁਰਦੁਆਰੇ ਹਨ। ਸ਼੍ਰੀ ਗੁਰੂ ਹਰਿ ਰਾਇ ਸਾਹਿਬ ਨੇ ਗੁਰਗੱਦੀ ਦਾ ਸਮਾਂ ਇਥੇ ਹੀ ਗੁਜਾਰਿਆ।

**ਬੁੰਗਾ:-** ਕੀਰਤਪੁਰ ਤੋ ੫ ਮੀਲ ਉੱਤਰ ਪੂਰਬ ਵਿਚ ਸਥਿਤ ਹੈ। ਏਥੇ ਘੋੜਿਆਂ ਲਈ ਦਾਣਾ ਰਲਾਇਆ ਜਾਂਦਾ ਸੀ। ਇਸ ਨੂੰ ਚੁਬੱਚਾ ਸਾਹਿਬ ਵੀ ਕਿਹਾ ਜਾਂਦਾ ਹੈ।

**ਰੋਪੜ:-** ੧੬੪੧ ਵਿਚ ਗੁਰੂ ਜੀ ਰੋਪੜ ਤਿੰਨ ਦਿਨ ਰੁਕੇ। ਸਤਲੁਜ ਦਰਿਆ ਦੇ ਕੰਢੇ ਤੇ ਵੱਸੇ ਇਸ ਨਗਰ ਵਿਚ ਗੁਰਦੁਆਰਾ ਬਣਿਆ ਹੋਇਆ ਹੈ।

**ਵੱਡੀ ਬਹਿਲੀ:-** ਇਹ ਹੁਸ਼ਿਆਰਪੁਰ ਤੋ ਦੱਖਣ ਵੱਲ ੨੦ ਕੁ ਮੀਲ ਦੀ ਵਿੱਥ ਤੇ ਹੈ। ਕਿਹਾ ਜਾਂਦਾ ਹੈ ਕਿ ਜਿਸ ਵਕਤ ਔਰੰਗਜ਼ੇਬ ਦਾ ਵੱਡਾ ਭਰਾ ਦਾਰਾ ਸ਼ਿਕੋਹ ਗੁਰੂ ਜੀ ਦੇ ਦਰਸ਼ਨ ਕਰਨ ਆਇਆ ਸੀ ਤਾਂ ਗੁਰੂ ਹਰਿ ਰਾਇ ਜੀ ਇਸ ਧਰਤੀ ਤੇ ਬਿਰਾਜੇ ਸਨ।

**ਹਰੀਆਂ ਵੇਲਾਂ:-** ਵੱਡੀ ਬਹਿਲੀ ਤੋਂ ਗੁਰੂ ਜੀ ੧੫ ਸੰਤਬਰ ੧੬੪੧ ਨੂੰ ਹਰੀਆਂ ਵੇਲਾਂ ਅਸਥਾਨ ਤੇ ਗਏ। ਗੁਰੂ ਸਾਹਿਬ ਜੀ ਦੇ ਵਚਨ ਨਾਲ ਇਥੇ ਸੁੱਕੀਆਂ ਵੇਲਾਂ ਹਰੀਆਂ ਹੋਈਆਂ ਸਨ। ਹਰੀਆਂ ਵੇਲਾਂ ਹੁਸ਼ਿਆਰਪੁਰ ਦੇ ਦੱਖਣ ਵੱਲ ੧੪ ਕਿਲੋਮੀਟਰ ਦੀ ਵਿੱਥ ਤੇ ਵਸਿਆ ਹੋਇਆ ਪਿੰਡ ਹੈ। ਗੜ੍ਹਸ਼ੰਕਰ ਤੋਂ ਹੁਸ਼ਿਆਰਪੁਰ ਵਾਲੇ ਮਾਰਗ ਤੋਂ ੧੦ ਕੁ ਕਿਲੋਮੀਟਰ ਤੇ ਪਿੰਡ ਦੇ ਬਾਹਰ ਹੀ ਗੁਰੂ ਜੀ ਨੇ ਵਿਸ਼ਰਾਮ ਕੀਤਾ। ਇਕ ਰਵਾਇਤ ਅਨੁਸਾਰ ਇਸ ਖਿੱਤੇ ਦੇ ਚੌਧਰੀ ਨੇ ਹਾਜ਼ਰ ਹੋ ਕੇ ਹੁਕਮ ਸਾਦਰ ਕਰ ਦਿੱਤਾ ਕਿ ਇਹ ਧਰਤੀ ਮੇਰੀ ਹੈ। ਗੁਰੂ ਜੀ ਨੇ ਫਰਮਾਇਆ ਕਿ ਇਹ ਧਰਤੀ ਤਾਂ ਸ਼ਿਰਜਣਹਾਰ ਦੀ ਹੈ। ਇਹ ਸਥਾਨ ਨੇੜਲੇ ਪੰਜਾਂ ਸੱਤਾਂ ਪਿੰਡਾਂ ਦੇ ਕੇਂਦਰ ਵਿਚ ਹੋਣ ਕਰਕੇ ਗੁਰੂ ਜੀ ਦੀ ਚੋਣ ਦਾ ਹਿੱਸਾ ਬਣਿਆ ਸੀ। ਚੌਧਰੀ ਨੂੰ ਭਰਮ ਸੀ ਕਿ ਸ਼ਾਇਦ ਗੁਰੂ ਜੀ ਕਬਜ਼ੇ ਦੀ ਭਾਵਨਾ ਨਾਲ ਪਧਾਰੇ ਹਨ। ਚੌਧਰੀ ਨੇ ਗੁੱਸੇ ਵਿਚ ਡੇਰਾ ਪੁੱਟ ਦੇਣ ਦੀ ਧਮਕੀ ਦਿੱਤੀ। ਗੁਰੂ ਜੀ ਨੇ ਇਸ ਧਰਤੀ ਨੂੰ ਹਰੀਆਂ ਵੇਲਾਂ ਵਾਂਗ ਵਧਣ ਫੁੱਲਣ ਦਾ ਵਰ ਦੇ ਦਿੱਤਾ। ਭਾਈ ਕਾਹਨ ਸਿੰਘ ਨਾਭਾ ਨੇ ਆਪਣੇ ਮਹਾਨ ਕੋਸ਼ ਵਿਚ ਜ਼ਿਕਰ ਕੀਤਾ ਹੈ ਕਿ ਬਾਬਾ ਅਜੀਤ ਸਿੰਘ ਜੀ ਨੇ ਇਕ ਬ੍ਰਾਹਮਣ ਦੀ ਬਹੁੜੀ ਪਾਉਣ ਤੇ ਦੋ ਕੁੜੀਆਂ ਹਰੀਆਂ ਤੇ ਭਰੀਆਂ ਦੀ ਇੱਜ਼ਤ ਦੀ ਰਾਖੀ ਕੀਤੀ ਸੀ। ਗੁਰੂ ਜੀ ਨੇ ਇਸ ਖਿੱਤੇ ਦੇ ਲੋਕਾਂ ਦੀ ਸੇਵਾ ਭਾਵਨਾ ਤੋਂ ਪ੍ਰਸੰਨ ਹੋ ਕੇ ਇਸ ਇਲਾਕੇ ਦੀਆਂ ਵੇਲਾਂ ਨੂੰ ਸਦਾ ਹਰੀਆਂ ਰਹਿਣ ਦਾ ਵਰ ਦੇ ਦਿੱਤਾ ਸੀ। ਸਿੱਟੇ ਵਜੋਂ ਇਹ ਇਲਾਕਾ ਬੜਾ ਉਪਜਾਊ ਤੇ ਹਰਿਆ ਭਰਿਆ ਹੋ ਗਿਆ। ਇਹ ਵਿਚਾਰ ਵੀ ਪ੍ਰਚਲਿਤ ਹੈ ਕਿ ਇਸ ਵਰ ਕਰਕੇ ਹੀ ਇਸ ਦਾ ਨਾਂ ਹਰੀਆਂ ਵੇਲਾਂ ਪ੍ਰਚਲਿਤ ਹੋਇਆ। ਦੋਹਾਂ ਲੜਕੀਆਂ ਨੇ ਬਾਬਾ ਜੀ ਦਾ ਧੰਨਵਾਦ ਕਰਕੇ ਆਪਣੇ ਸਰੀਰ ਤਿਆਗ ਦਿੱਤੇ, ਉਨ੍ਹਾਂ ਦੀ ਸਮਾਧੀ ਗੁਰਦੁਆਰੇ ਦੇ ਉੱਤਰ ਵੱਲ ਹੈ, ਜੋ ਸਿੰਘ ਜੰਗ ਵਿੱਚ ਸ਼ਹੀਦ ਹੋਏ ਉਨ੍ਹਾਂ ਦੇ ਯਾਦ ਚਿੰਨ੍ਹ ਵੀ ਬਣੇ ਹੋਏ ਹਨ।

**ਭੁੰਗਰਨੀ ਜਾਂ ਭੁੰਗਾਨੀ ਅਤੇ ਬੰਬੇਲੀ:-** ਇਹ ਨਗਰ ਹੁਸ਼ਿਆਰਪੁਰ ਤੋਂ ਫਗਵਾੜੇ ਵਾਲੇ ਪਾਸੇ ਹੈ। ਫਗਵਾੜੇ ਤੋਂ ਉੱਤਰ ਵੱਲ ੨੦-੨੨ ਕਿਲੋਮੀਟਰ ਤੇ ਜਲੰਧਰ ਤੋਂ ਪੱਛਮ ਵਲ ੨੪ ਕਿਲੋਮੀਟਰ ਦੀ ਦੂਰੀ ਤੇ ਸਥਿਤ ਹਨ। ਇਥੇ ਗੁਰੂ ਜੀ ਦੇ ਬਚਨ ਹੋਏ ਕਿ ਹੰਕਾਰ ਨੂੰ ਤੋੜਨ ਦੀ ਇੱਕੋ ਵਿਧੀ ਸੇਵਾ ਹੀ ਹੈ। ਬੰਬੇਲੀ ਪਿੰਡ ਫਗਵਾੜੇ ਤੋਂ ਉੱਤਰ ਵੱਲ ਦੁੱਗ ਪਿੰਡ ਦੇ ਨੇੜੇ ਹੈ।

**ਕਰਤਾਰਪੁਰ:-** ਬੰਬੇਲੀ ਤੋਂ ਗੁਰੂ ਜੀ ਕਰਤਾਰਪੁਰ ਪਹੁੰਚੇ ਤੇ ਸ਼ਹਿਰ ਤੋ ਮੀਲ ਕੁ ਵਿਥ ਦੱਖਣ ਵੱਲ ਜਾ ਟਿਕਾਣਾ ਕੀਤਾ। ਇਹ ਉਹੀ ਅਸਥਾਨ ਹੈ ਜਿੱਥੇ ਮੰਜੀ ਸਾਹਿਬ ਹੈ ਤੇ ਟਾਹਲੀ ਦਾ ਦਰਖਤ ਵੀ ਪੂਜਨੀਕ ਹੈ। ਇਸ ਥਾਂ ਗੁਰੂ ਜੀ ੧੦ ਮਹੀਨੇ ਰਹੇ। ਜੋ ਪੂਜਾ ਹੋਈ ਉਹ ਧੀਰਮੱਲ ਨੂੰ ਦੇ ਦਿੱਤੀ। ਏਥੇ ਹੀ ਗੁਰੂ ਜੀ ਨੇ ਭਾਈ ਭਗਤੂ ਦਾ ਸਸਕਾਰ ਆਪਣੇ ਹੱਥੀਂ ਕੀਤਾ। ਜਿਸ ਅਸਥਾਨ ਤੇ ਗੁਰੂ ਜੀ ੧੬੫੮ ਈ: ਨੂੰ ਕਰਤਾਰਪੁਰ ਤੋਂ ਗੋਇੰਦਵਾਲ ਸਾਹਿਬ ਜਾਂਦੇ ਠਹਿਰੇ ਸਨ, ਉਥੇ ਹੁਣ ਗੁਰਦੁਆਰਾ ਟਾਹਲੀ ਸਾਹਿਬ ਸ਼ਹਿਰ ਤੋਂ ਦੋ ਮੀਲ ਦੱਖਣ ਵਿੱਚ ਹੈ। ਗੁਰੂ ਜੀ ਨੇ ਟਾਹਲੀ ਦੇ ਦਰੱਖ਼ਤ ਨਾਲ ਆਪਣਾ ਘੋੜਾ ਬੱਧਾ ਸੀ। ਵਰਤਮਾਨ ਭਵਨ ਸੰਤ ਈਸ਼ਰ ਸਿੰਘ ਰਾੜਾ ਸਾਹਿਬ ਨੇ ੧੯੪੯ 'ਚ ਬਣਾਇਆ ਸੀ। ਜਾਪਦਾ ਹੈ ਕਿ ਗੁਰੂ ਜੀ ਕਰਤਾਰਪੁਰ ਕਈ ਵਾਰ ਆਏ ਸਨ। ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਖੰਡਾ ਕਰਤਾਰਪੁਰ ਵਿੱਚ ਹੈ। ਉਸ 'ਤੇ ਲਿਖਿਆ ਹੈ- "ਸ੍ਰੀ ਗੁਰੂ ਨਾਨਕ ਦੇਵ ਜੀ ਸਹਾਇ"। ਇਹ ਨਗਰ ਗੁਰੂ ਅਰਜਨ ਦੇਵ ਜੀ ਨੇ ਵਸਾਇਆ ਸੀ। ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਵੀ ਇਥੇ ਰਹੇ। ਕਰਤਾਰਪੁਰ ਦੇ ਯੁੱਧ ਪਿਛੋਂ ਬਾਬਾ ਗੁਰਦਿੱਤਾ ਦਾ ਲੜਕਾ ਧੀਰਮੱਲ ਮਾਤਾ ਨੱਤੀ (ਅਨੱਤੀ) ਨਾਲ ਇੱਥੇ ਹੀ ਟਿਕਿਆ ਰਿਹਾ ਤੇ ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਵਿਰੁਧ ਸ਼ਾਹਜਹਾਂ ਨਾਲ ਮਿਲਕੇ ਸਾਜ਼ਿਸ਼ਾਂ ਕਰਦਾ ਰਿਹਾ। ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਗੁਰਗੱਦੀ ਤੋਂ ਧੀਰਮੱਲ ਨੂੰ ਖਾਰਜ ਕਰ ਦਿੱਤਾ ਤੇ ਸ਼੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਗੁਰਿਆਈ ਦਿੱਤੀ। ਗੁਰੂ ਸਾਹਿਬ ਆਪਣੇ ਵੱਡੇ ਭਾਈ ਧੀਰਮੱਲ ਨੂੰ ਪਿਆਰ ਨਾਲ ਜਿੱਤਣਾ ਚਾਹੁੰਦੇ ਸਨ। ਇਸ ਕਾਰਣ ਉਸਨੂੰ ਮਿਲਣ ਲਈ ਉਹ ਕਈ ਵਾਰ ਏਥੇ ਆਉਂਦੇ ਰਹਿੰਦੇ ਸਨ। ਗੁਰੂ ਸਾਹਿਬ ਨੇ ਕਰਤਾਰਪੁਰ ਦੇ ਗੰਗਸਰ ਖੂਹ ਨੂੰ ਪੱਕਾ ਵੀ ਕਰਵਾਇਆ ਸੀ।

**ਨੂਰਮਹਿਲ:-** ਭੂਗੋਲਿਕ ਤੌਰ ਤੇ ਕਰਤਾਰਪੁਰ ਤੋਂ ੪੦ ਕਿਲੋਮੀਟਰ ਦੀ ਦੂਰੀ ਤੇ ਵਸਿਆ ਹੋਇਆ ਹੈ। ਗੁਰੂ ਜੀ ਕਰਤਾਰਪੁਰ ਤੋਂ ਵਾਪਸੀ ਸਮੇਂ ਨੂਰਮਹਿਲ ਪਧਾਰੇ ਸਨ।

**ਪੁੜਾਦੜਾ ਸਾਹਿਬ:-** ਨੂਰਮਹਿਲ ਤੋ ਦੱਖਣ ਵੱਲ ੭ ਕਿਲੋਮੀਟਰ ਅਤੇ ਬਿਲਗਾ ਤੋ ੨ ਕਿਲੋਮੀਟਰ ਤੇ ਵੱਸਿਆ ਹੈ। ਇਥੇ ਗੁਰੂ ਸਾਹਿਬ ਜੀ ਦਾ ਗੁਰਦੁਆਰਾ ਬਣਿਆ ਹੋਇਆ ਹੈ।

**ਭਾਈ ਕੀ ਡਰੋਲੀ:-** ਮਾਲਵੇ ਦੇ ਬਹੁਤ ਸਾਰੇ ਪਿੰਡਾਂ ਵਿਚ ਗੁਰੂ ਜੀ ਆਪਣੇ ਸਿੱਖਾਂ ਦੀਆਂ ਬੇਨਤੀਆਂ ਤੇ ਪਧਾਰੇ। ਇਸ ਪ੍ਰਸੰਗ ਵਿਚ ਡਰੋਲੀ ਭਾਈ ਕੀ ਬਹੁਤ ਪ੍ਰਸਿੱਧ ਪਿੰਡ ਹੈ ਕਿਉਂਕਿ ਛੇਵੇਂ ਪਾਤਸ਼ਾਹ ਦੇ ਸਾਂਢੂ ਭਾਈ ਸਾਈਂ ਦਾਸ ਵੀ ਡਰੋਲੀ ਭਾਈ ਵਿਖੇ ਹੀ ਟਿਕੇ ਹੋਏ ਸਨ ਜੇ ਸਾਕਾਚਾਰੀ ਦੀ ਦ੍ਰਿਸ਼ਟੀ ਤੋਂ ਵੇਖੀਏ ਤਾਂ ਇਹ ਗੁਰੂ ਹਰਿ ਰਾਇ ਜੀ ਦੀ ਮਾਸੀ ਦਾ ਘਰ ਹੈ। ਇਥੇ ਹੀ ਬਸ ਨਹੀਂ ਇਹ ਪਿੰਡ ਗੁਰੂ ਹਰਿ ਰਾਇ ਜੀ ਦੇ ਪਿਤਾ ਬਾਬਾ ਗੁਰਦਿੱਤਾ ਜੀ ਦਾ ਜਨਮ ਅਸਥਾਨ ਵੀ ਹੈ। ਇਸ ਪਿੰਡ ਦੀ ਇਸ ਲਈ ਵੀ ਮਹਾਨਤਾ ਬਣ ਜਾਂਦੀ ਹੈ, ਕਿਉਂਕਿ ਉਨ੍ਹਾਂ ਦੇ ਦਾਦੀ ਜੀ ਮਾਤਾ ਦਮੋਦਰੀ ਜੀ ਇਥੋਂ ਹੀ ਗੁਰਪੁਰੀ ਪਿਆਨਾ ਕਰ ਗਏ ਸਨ। ਇਸ ਇਤਿਹਾਸਕ ਅਤੇ ਗੁਰੂ ਘਰ ਵਲੋਂ ਵਰੋਸਾਏ ਹੋਏ ਪਿੰਡ ਵਿਚ ਗੁਰੂ ਹਰਿ ਰਾਇ ਜੀ ਨੇ ਆਪਣੀ ਫੇਰੀ ਦੌਰਾਨ ਆਪਣੇ ਪਿਤਾ ਜੀ ਬਾਬਾ ਗੁਰਦਿੱਤਾ ਜੀ ਦੇ ਦਾਦੀ ਜੀ ਦੀਆਂ ਯਾਦਗਾਰਾਂ ਸਥਾਪਤ ਕਰਨ ਵਿਚ ਦਿਲਚਸਪੀ ਪ੍ਰਗਟਾਈ ਅਤੇ ਉੱਦਮ ਕਰਕੇ ਸਥਾਪਤ ਕਰਵਾ ਵੀ ਦਿੱਤੀਆਂ। ਮਾਤਾ ਦਮੋਦਰੀ ਦੀ ਯਾਦ ਵਿਚ ਬਣੇ ਖੂਹ ਨੂੰ ਮੁਕੰਮਲ ਕਰਵਾਇਆ। ਭਾਈ ਬਹਿਲੋ ਜੀ ਦੇ ਪੋਤਰੇ ਭਾਈ ਗੁਰਦਾਸ, ਭਾਈ ਤਾਰਾ ਅਤੇ ਭਾਈ ਭੂੰਦੜ ਦੇ ਬੇਟੇ ਭਾਈ ਬਿਹਾਰੀ ਦੇ ਨਿਰਮਲ ਤੇ ਨਿਸ਼ਕਾਮ ਸੇਵਾ ਭਾਵ ਨੂੰ ਦ੍ਰਿਸ਼ਟੀਗੋਚਰ ਕਰਦੇ ਹੋਏ, 'ਸੁਭਾਗਾ ਮਾਲਵਾ' ਦੀ ਅਸੀਸ ਦਿੱਤੀ।

**ਭਾਈ ਰੂਪਾ:-** ਭਾਈ ਰੂਪੇ ਦੇ ਮਾਪਿਆਂ ਨੇ ਛੇਵੇਂ ਪਾਤਸ਼ਾਹ ਪਾਸੋਂ ਸਿੱਖੀ ਪ੍ਰਾਪਤ ਕੀਤੀ ਸੀ। ਕਿਹਾ ਜਾਂਦਾ ਹੈ ਕਿ ਭਾਈ ਰੂਪੇ ਦੇ ਪਿਤਾ ਸੁੱਧੂ ਅਤੇ ਉਸਦੇ ਮਾਤਾ ਪਿਤਾ ਸਰਵਰੀਆਂ ਵਿਚ ਗਿਣੇ ਜਾਂਦੇ ਸਨ ਪਰ ਰੂਪੇ ਦੀ, ਮਾਤਾ ਸੁਰਤੀ ਨਾਲ ਸ਼ਾਦੀ ਹੋਣ ਉਪਰੰਤ ਸੁੱਧੂ ਗੁਰੂ ਘਰ ਦਾ ਅਨਿੰਨ ਸਿੱਖ ਬਣਿਆ। ਇੰਝ ਇਹ ਪਰਿਵਾਰ ਗੁਰੂ ਘਰ ਨਾਲ ਇਕ ਪੀੜ੍ਹੀ ਪਿੱਛੋਂ ਹੀ ਜੁੜਿਆ ਹੋਇਆ ਸੀ। ਇੰਝ ਭਾਈ ਰੂਪਾ ਦੇ ਸਿਦਕ, ਉਸਦੀ ਪ੍ਰਚਾਰ ਭਾਵਨਾ, ਉਸਦੀ ਸਿੱਖੀ ਸ਼ਰਧਾ ਤੇ ਗੁਰੂ ਘਰ ਨਾਲ ਪ੍ਰੇਮ ਹੋਣ ਕਰਕੇ ਉਸਨੇ ਇਸ ਖਿੱਤੇ ਵਿਚ ਸਿੱਖੀ ਨੂੰ ਪ੍ਰਚਾਰਨ ਤੇ ਪ੍ਰਸਾਰਨ ਵਿਚ ਗੁਰੂ ਕਿਰਪਾ ਨਾਲ ਬੜੀ ਅਹਿਮ ਭੂਮਿਕਾ ਨਿਭਾਈ। ਭਾਈ ਰੂਪੇ ਦੇ ਇਸ ਚਰਿੱਤਰ ਨੂੰ ਉਘਾੜਨ ਲਈ ਉਸ ਅੰਦਰ ਸਿੱਖੀ ਪ੍ਰਤੀ ਭਾਵਨਾ ਨੂੰ ਪ੍ਰਚੰਡ ਕਰਨ ਵਿਚ ਗੁਰੂ ਜੀ ਦੀ ਇਹ ਫੇਰੀ ਬੜੀ ਮਹੱਤਵਪੂਰਨ ਤੇ ਫੈਸਲਾਕੁੰਨ ਸਿੱਧ ਹੋਈ। ਗੁਰੂ ਹਰਿ ਰਾਇ ਜੀ ਡਰੋਲੀ ਭਾਈ ਤੋਂ ਲੋਕਾਂ ਨੂੰ ਸਿੱਖਿਆ-ਦੀਖਿਆ ਦੇਂਦੇ ਹੋਏ ਬਾਘਾ ਪੁਰਾਣਾ, ਸੰਗਤਪੁਰਾ ਤੇ ਕੋਠਾ ਗੁਰੂ ਆਦਿ ਪਿੰਡਾਂ ਵਿਚੋਂ ਲੰਘਦੇ ਹੋਏ ਮਾੜੀ ਪਿੰਡ ਤਸ਼ਰੀਫ ਲਿਆਏ। ਗੁਰੂ ਜੀ ਨੇ ਪਾਣੀ ਦੀ ਘਾਟ ਵੇਖ ਕੇ ਲੋਕਾਂ ਦੀ ਲੋੜ ਪੂਰੀ ਕਰਨ ਲਈ ਇਕ ਖੂਹ ਵੀ ਲਗਵਾਇਆ। ਏਸੇ ਥਾਂ ਤੇ ਮਰਾਝ ਤੇ ਬਰਾੜ ਗੁਰੂ ਜੀ ਦੇ ਦਰਸ਼ਨਾਂ ਨੂੰ ਆਏ।

**ਮੇਹਰਾਜ:-** ਗੁਰੂ ਜੀ ਡਰੋਲੀ ਤੋਂ ਲੱਖੀ ਜੰਗਲ, ਬਹਿਬਲ ਹੁੰਦੇ ਹੋਏ ਮੇਹਰਾਜ ਪਹੁੰਚੇ। ਭਾਈ ਭਗਤੂ ਦੇ ਲੜਕੇ ਗੁਰੂ ਸਾਹਿਬ ਨੂੰ ਮੇਹਰਾਜ ਲੈ ਗਏ ਸਨ। ਇਹ ਵੀ

ਕਿਹਾ ਜਾਂਦਾ ਹੈ ਕਿ ਮਾਲਵਾ ਰਟਨ ਸਮੇਂ ਗੁਰੂ ਜੀ ਸ਼੍ਰੀ ਗੁਰੂ ਅੰਗਦ ਦੇਵ ਜੀ ਦੇ ਜਨਮ ਅਸਥਾਨ ਮੱਤੇ ਕੀ ਸਰਾਂ ਵੀ ਗਏ ਸਨ। ਗੁਰੂ ਸਾਹਿਬ ਨੇ ਫੂਲ (ਮੇਹਰਾਜੀਆਂ) ਨੂੰ ਪਾਤਸ਼ਾਹੀ ਦਾ ਵਰ ਵੀ ਦਿੱਤਾ। ਗੁਰੂ ਜੀ ਦੀ ਯਾਦ ਵਿੱਚ ਉੱਥੇ ਅਸਥਾਨ ਹੈ। ਉੱਥੇ ਗੁਰੂ ਜੀ ਲਗਭਗ ਤਿੰਨ ਮਹੀਨੇ ਰਹੇ। ਫਿਰ ਤਖਤੂਪੁਰਾ, ਗਹਿਲ ਤੇ ਭਦੌੜ ਵੀ ਗਏ। ਉਹ ਭਾਈ ਰੂਪਾ ਵੀ ਗਏ।

**ਮਹਿਲ**:- ਇਹ ਨਗਰ ਭਦੌੜ ਤੋ ੧੦ ਕੋਹ ਉੱਤਰ ਵੱਲ ਹੈ। ਇਥੇ ਵੀ ਗੁਰੂ ਜੀ ਦਾ ਗੁਰਦੁਆਰਾ ਹੈ।

**ਅੰਬ ਸਾਹਿਬ**:- ਮੁਹਾਲੀ ਦੇ ੮ ਫੇਜ਼ ਵਿਚ ਗੁਰਦੁਆਰਾ ਅੰਬ ਸਾਹਿਬ ਹੈ। ਮਹਿਲ ਤੋਂ ਗੁਰੂ ਜੀ ਪਹੋਆ ਹੁੰਦੇ ਹੋਏ ਮਨੀਮਾਜਰਾ ਰਾਹੀਂ ੪ ਕੋਹ ਦੱਖਣ ਵਿਚ ਉਸ ਅਸਥਾਨ ਤੇ ਪਹੁੰਚੇ ਜਿਥੇ ਹੁਣ ਮੁਹਾਲੀ ਦੇ ਅੱਠ ਫੇਜ਼ ਵਿਚ ਗੁਰਦੁਆਰਾ ਅੰਬ ਸਾਹਿਬ ਹੈ। ਇਸ ਥਾਂ ਤੇ ਭਾਈ ਕੂਰਮ ਵਾਸੀ ਪਿੰਡ ਲੰਬਿਆਂ ਵਾਲੀ ਪਾਸੋਂ ਪੋਹ ਦੇ ਮਹੀਨੇ ਸੰਗਰਾਂਦ ਸਮੇਂ ਅੰਬ ਚੂਪੇ ਸਨ। ਕਿਹਾ ਜਾਂਦਾ ਹੈ ਕਿ ਸ਼੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨਾਂ ਨੂੰ ਆਈ ਕਾਬਲ ਦੀ ਸੰਗਤ ਨੇ ਇਕ ਵਾਰ ਅੰਬ ਭੇਂਟ ਕੀਤੇ ਸਨ। ਭਾਈ ਕੂਰਮਾਂ ਜੋ ਅੰਬਾਂ ਵਾਲੇ ਖੇਤਰ (ਅੰਬਾਲਾ-ਅੰਬਾਂ ਦਾ ਦੇਸ਼) 'ਚੋ ਆਇਆ ਸੀ, ਉਸਨੂੰ ਪਛਤਾਵਾ ਹੋਇਆ ਕਿ ਉਹ ਕਿਉਂ ਨਾ ਗੁਰੂ ਜੀ ਲਈ ਅੰਬ ਲੈ ਕੇ ਆਇਆ। ਕਾਬਲ ਦੀ ਸੰਗਤ ਦੇ ਅੰਬ ਪ੍ਰਸ਼ਾਦ ਵਜੋਂ ਸੰਗਤ ਵਿਚ ਵਰਤਾਏ ਗਏ ਪਰ ਭਾਈ ਕੂਰਮ ਨੇ ਅੰਬ ਚੂਪਣ ਦੀ ਥਾਂ ਅਗਲੀ ਸਵੇਰ ਗੁਰੂ ਜੀ ਨੂੰ ਭੇਂਟ ਕਰ ਦਿੱਤਾ। ਗੁਰੂ ਜੀ ਨੇ ਉਸਨੂੰ ਕਿਹਾ, "ਇਹ ਪ੍ਰਸ਼ਾਦ ਹੈ, ਤੂੰ ਛਕ ਲੈ। ਤੈਥੋਂ ਅਸੀਂ ਅੰਬ ਸੱਤਵੇਂ ਜਾਮੇ ਵਿਚ ਚੂਪਾਂਗੇ।" ਇਸ-ਮਹਾਂ ਵਾਕ ਦੇ ਕਾਰਨ ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਭਾਈ ਕੂਰਮ ਪਾਸੋਂ ਕਰੁੱਤੇ ਅੰਬ ਲੈ ਕੇ ਚੂਪੇ।

**ਮੁਕੰਦਪੁਰ**:- ਅਮਰਦੀਪ ਸਿੰਘ ਸ਼ੇਰਗਿੱਲ ਮੈਮੋਰੀਅਲ ਕਾਲਜ ਮੁਕੰਦਪੁਰ ਦੇ ਅੰਦਰ ਵੜਦਿਆਂ ਹੀ ਸੱਜੇ ਹੱਥ "ਕਾਲਜ ਗੁਰਦੁਆਰਾ ਸ਼ਹੀਦਾਂ" ਗੁਰੂ ਹਰਿ ਰਾਇ ਸਾਹਿਬ ਪਾਤਸ਼ਾਹੀ ਸੱਤਵੀ ਦਾ ਗੁਰਦੁਆਰਾ ਸਸ਼ੋਭਿਤ ਹੈ. ਇਹ ਜਗ੍ਹਾ ਬਹੁਤ ਪਵਿੱਤਰ ਤੇ ਧਾਰਮਿਕ ਹੈ। ਇਸ ਧਾਰਮਿਕ ਅਸਥਾਨ ਤੇ ਲੋਕਾਂ ਦੀਆਂ ਮਨੋਕਾਮਨਾਵਾਂ ਪੂਰੀਆਂ ਹੁੰਦੀਆਂ ਹਨ। ਵੀਹਵੀਂ ਸਦੀ ਦੇ ਆਖਰੀ ਦਹਾਕੇ ਵਿਚ ਇਸ ਜਗ੍ਹਾ ਤੇ ਹੀ ਕਾਲਜ ਬਣਾਉਣ ਦਾ ਸੁਭਾਗ ਸਿਰਜਿਆ ਗਿਆ ਹੈ। ਕਿਹਾ ਜਾਂਦਾ ਹੈ ਕਿ ਇਹ ਘਣਾ ਜੰਗਲੀ ਇਲਾਕਾ ਸੀ। ਗੁਰਦੁਆਰਾ ਪਿੰਡ ਮੁਕੰਦਪੁਰ ਦੀ ਫਿਰਨੀ ਤੋਂ ਜਰ੍ਹਾ ਕੁ ਹਟਵਾ ਹੈ। ਘਣੇ ਜੰਗਲ ਵਿੱਚ ਕਈ ਲੋਕ ਮੱਥਾ ਟੇਕਣ ਤੇ ਦੀਵਾ ਕਰਨ ਆਉਂਦੇ ਸਨ। ਜਿਥੇ ਅੱਜ ਗੁਰਦੁਆਰਾ ਸਾਹਿਬ ਸਸ਼ੋਭਿਤ ਹੈ ਪਹਿਲਾਂ ਇੱਥੇ ਮਿੱਟੀ ਦੀ ਮਟੀ ਬਣੀ ਹੋਈ ਸੀ ਇਥੇ ਚਰਾਗ/ਦੀਵੇ ਜਗਾਏ ਜਾਂਦੇ ਸਨ ਤ੍ਰੇ ਲੋਕੀਂ ਆਪਣੀ ਸੁੱਖਣਾ ਸੁੱਖਦੇ ਸਨ। ਕਿਹਾ ਜਾਂਦਾ ਹੈ ਕਿ ਜਦੋਂ ਗੁਰੂ ਹਰਿ ਰਾਇ ਸਾਹਿਬ ਜੀ ਹਕੀਮਪੁਰ

ਤੇ ਕੀਰਤਪੁਰ ਜਾ ਰਹੇ ਸੀ ਤਾਂ ਉਹ ਆਪਣੇ ੨੨੦੦ ਘੋੜ ਸਵਾਰਾਂ ਨਾਲ ਇੱਕ ਰਾਤ ਏਥੇ ਠਹਿਰੇ ਸਨ ਉਸ ਸਮੇਂ ਇਥੇ ਬਹੁਤ ਵੱਡਾ ਛੱਪੜ ਸੀ। ਇਹਨਾਂ ਨੇ ਘਣੇ ਜੰਗਲਾਂ ਵਿੱਚ ਦਰਖਤਾਂ ਨਾਲ ਘੋੜੇ ਵੀ ਬੱਧੇ ਸਨ ਅਤੇ ਇਸ ਧਰਤੀ ਨੂੰ ਭਾਗ ਲਾਏ ਸੀ। ਜਦ ਹੌਲੀ ਹੌਲੀ ਜ਼ਮੀਨਾਂ ਨੂੰ ਵਾਹੀਯੋਗ ਬਣਾਇਆ ਗਿਆ ਤਾਂ ਉਜਾੜ ਬੀਆਬਾਨ ਤੋਂ ਇਥੇ ਹਰਿਆਲੀ ਪੈਦਾ ਹੋਈ। ਸਮਾਂ ਪਾ ਕੇ ਲੋਕਾਂ ਦਾ ਫਿਰਨੀ ਤੋਂ ਪਰ੍ਹੇ ਆਉਣਾ ਜਾਣਾ ਹੋਰ ਵੀ ਵੱਧ ਗਿਆ ਅਤੇ ਇਸ ਜਗ੍ਹਾ ਦੀ ਮਾਨਤਾ ਨੂੰ ਚਾਰ ਚੰਨ ਲੱਗ ਗਏ। ਇਸ ਪਵਿੱਤਰ ਅਸਥਾਨ ਤੇ ਗੁਰਦੁਆਰਾ ਸਾਹਿਬ ਦੀ ਦਰਸ਼ਨੀ ਡਿਊੜੀ ਦੀ ਇਮਾਰਤ ਦਾ ਨੀਂਹ ਪੱਥਰ ਪ੍ਰੋ. ਹਾਫਿਜ਼ ਅਬਦੁਲ ਕਯੂਮ ਪਾਕਿਸਤਾਨ ਨੇ ਆਪਣੇ ਸ਼ੁੱਭ ਕਰ ਕਮਲਾਂ ਨਾਲ ਰੱਖਿਆ ਅਤੇ ਇਸ ਦੀ ਇਮਾਰਤ ਲਈ ੫ ਲੱਖ ਰੁਪਏ ਦੀ ਸੇਵਾ ਅਤਿ ਸਤਿਕਾਰਯੋਗ ਦਾਨੀ ਭੈਣਾਂ ਗੁਰਦੇਵ ਕੌਰ, ਗੁਰਚਰਨ ਕੌਰ ਅਤੇ ਦਲਜੀਤ ਕੌਰ ਸਪੁੱਤਰੀਆਂ ਮੇਲਾ ਮਹਿੰਗਾ ਪਿੰਡ ਮੁਕੰਦਪੁਰ ਵਾਸੀ ਇੰਗਲੈਂਡ ਵਲੋਂ ਕਰਵਾਈ ਗਈ ਹੈ। ੩੦ ਮਈ ੧੯੯੭ ਨੂੰ ਗੁਰਦੁਆਰਾ ਸਾਹਿਬ ਦੇ ਦੀਵਾਨ ਅਸਥਾਨ ਦੀ ਨਵ ਉਸਾਰੀ ਦਾ ਸ਼ੁਭ ਆਰੰਭ ਜੱਥੇਦਾਰ ਸੁਖਦੇਵ ਸਿੰਘ ਭੌਰ ਨੇ ਕੀਤਾ। ਇਸ ਗੁਰਦੁਆਰੇ ਵਿਚ ੩੧ ਜਨਵਰੀ ੧੯੯੯ ਨੂੰ ਪਹਿਲੀ ਵਾਰ ਗੁਰੂ ਹਰਿ ਰਾਏ ਜੀ ਦਾ ਗੁਰਪੁਰਬ ਮਨਾਇਆ ਗਿਆ। ਹੁਣ ਇਹ ਪ੍ਰੰਪਰਾ ਲਗਾਤਾਰ ਜਾਰੀ ਹੈ। ਮੌਜੂਦਾ ਗੰਥ੍ਰੀ ਸ.ਦਰਸ਼ਨ ਸਿੰਘ ਗੁਰੂ ਘਰ ਦੀ ਸੇਵਾ ਨਿਭਾ ਰਿਹਾ ਹੈ। (ਡਾ.ਚਰਨਜੀਤ ਕੌਰ)

**ਨਨਕਾਣਾ ਸਾਹਿਬ:-** ਗੁਰੂ ਹਰਿ ਰਾਇ ਸਾਹਿਬ ਜੀ ਜਨਮ-ਅਸਥਾਨ ਗੁਰੂ ਨਾਨਕ ਦੇਵ ਜੀ ਪਹੁੰਚੇ ਤੇ ਆਮ ਸਿੱਖਾਂ ਵਾਂਗ ਸ਼ਰਧਾ ਪੂਰਵਕ ਸੇਵਾ ਵਿਚ ਰਹੇ। ਉਥੇ ਹੀ ਆਪ ਜੀ ਨੇ ਆਪਣੇ ਖੰਡੇ ਉੱਪਰ "ਸ੍ਰੀ ਗੁਰੂ ਨਾਨਕ ਦੇਵ ਜੀ ਸਹਾਇ" ਲਿਖਵਾਇਆ ਸੀ, ਜੋ ਅੱਜਕੱਲ ਕਰਤਾਰਪੁਰ ਹੈ।

**ਗਲੋਟੀਆ ਖੁਰਦ:-** ਇਹ ਨਗਰ ਗੁਜਰਾਂਵਾਲੇ ਸਟੇਸ਼ਨ ਤੋ ੧੨ ਮੀਲ ਦੀ ਦੂਰੀ ਤੇ ਹੈ।

**ਅਮਰਗੜ੍ਹ:-** ਇਹ ਬਠਿੰਡਾ ਜਿਲ੍ਹੇ ਵਿਚ ਗੋਨਿਆਣਾ ਕਸਬੇ ਤੋ ੩ ਮੀਲ ਉੱਤਰ ਪੂਰਬ ਵਿਚ ਸਥਿਤ ਹੈ।

**ਚਣੌਲੀ:-** ਇਸ ਪਿੰਡ ਨੂੰ ਚਰਨੌਲੀ ਵੀ ਕਿਹਾ ਜਾਂਦਾ ਹੈ। ਇਹ ਕੀਰਤਪੁਰ ਤੋਂ ੧੦ ਕਿਲੋਮੀਟਰ ਉੱਤਰ-ਪੂਰਬ ਨੂਰਪੁਰ ਬੇਦੀ ਸੜਕ 'ਤੇ ਹੈ। ਸ੍ਰੀ ਗੁਰੂ ਹਰਿ ਰਾਇ ਸਾਹਿਬ ਦੁਆਬਾ ਬਿਸਤ ਜਲੰਧਰ ਤੋਂ ਆਉਂਦੇ ਹੋਏ ਇਸ ਅਸਥਾਨ 'ਤੇ ਠਹਿਰੇ ਸਨ। ਪਿੰਡ ਵਿੱਚ ਗੁਰਦੁਆਰਾ ਗੁਰੂ ਹਰਿ ਰਾਇ ਸਾਹਿਬ ਪਾਤਸ਼ਾਹੀ ਸੱਤਵੀਂ ਸਸ਼ੋਭਿਤ ਹੈ। ਵਰਤਮਾਨ ਇਮਾਰਤ ੧੯੭੭ ਈਸਵੀ ਵਿੱਚ ਬਣਾਈ ਗਈ ਸੀ।

**ਸੰਧਵਾ :** ਇਹ ਫਗਵਾੜਾ ਤੋ ੧੪ ਕਿਲੋਮੀਟਰ ਉੱਤਰ ਪੂਰਬ ਵਿਚ ਜਿਲ੍ਹਾ ਨਵਾਂ ਸ਼ਹਿਰ ਵਿੱਚ ਹੈ। ਗੁਰੂ ਸਾਹਿਬ ਕਰਤਾਰਪੁਰ ਤੋ ਕੀਰਤਪੁਰ ਨੂੰ ਜਾਂਦੇ ਹੋਏ ਇਸ ਪਿੰਡ ਵਿਚ ਠਹਿਰੇ ਸਨ। ਸੰਨ ੧੯੬੦ ਈ. ਵਿਚ ਉਸ ਥਾਂ ਤੇ ਨਵੀਂ ਇਮਾਰਤ

ਬਣਾਈ ਗਈ ਜੋ 'ਗੁਰਦੁਆਰਾ ਡੰਡਾ ਸਾਹਿਬ ਸ਼੍ਰੀ ਗੁਰੂ ਹਰਿਰਾਇ ਸਾਹਿਬ ਪਾਤਿਸ਼ਾਹੀ ਸੱਤਵੀਂ' ਦੇ ਨਾਂ ਨਾਲ ਪ੍ਰਸਿੱਧ ਹੈ। ਗੁਰਦੁਆਰੇ ਦੀ ਵਿਵਸਥਾ ਸਥਾਨਕ ਸੰਗਤ ਕਰਦੀ ਹੈ।

**ਹਰਿਰਾਏਪੁਰ:-** ਇਹ ਪਿੰਡ ਬਠਿੰਡੇ ਤੋਂ ੧੦ ਕਿਲੋਮੀਟਰ ਦੂਰ ਉੱਤਰ ਵਿਚ ਸਥਿਤ ਹੈ। ਸ਼੍ਰੀ ਗੁਰੂ ਹਰਿ ਰਾਇ ਸਾਹਿਬ ਮਾਲਵੇ ਦੇ ਦੌਰੇ ਸਮੇਂ ਇਸ ਪਿੰਡ ਵਿੱਚ ਠਹਿਰੇ ਸਨ ਇਸ ਪਿੰਡ ਦਾ ਪਹਿਲਾ ਨਾਮ ਭੋਖੜੀ ਸੀ। ੧੯੨੮ ਵਿੱਚ ਵਰਤਮਾਨ ਨਾਮ ਨਵੇ ਸਿਰਿਉ ਰੱਖਿਆ ਗਿਆ। ਇਥੇ ਲੰਗਰ ਹਾਲ ਤੇ ਸੇਵਾਦਾਰਾਂ ਵਾਸਤੇ ਰਿਹਾਇਸ਼ੀ ਮਕਾਨ ਬਣੇ ਹੋਏ ਹਨ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਹੈ। ਪਰ ਜ਼ਮੀਨ ਉਤੇ ਅਜੇ ਵੀ ਮਹੰਤਾਂ ਦਾ ਕਬਜ਼ਾ ਹੈ। (ਹਰਬੰਸ ਸਿੰਘ, ਸਿੱਖ ਇਨਸਾਈਕਲੋਪੀਡੀਆ Vol II, ਪੰਜਾਬੀ ਯੂਨੀਵਰਸਿਟੀ ਪਟਿਆਲਾ, ੧੯੯੫ ਪੰਨਾ ੨੬੩)

**ਭਟੋਲੀ:-** ਇਤਿਹਾਸਕ ਨਗਰੀ ਕੀਰਤਪੁਰ ਸਾਹਿਬ ਅਜਿਹਾ ਨਗਰ ਹੈ, ਜਿਥੇ ਸੱਤਵੇਂ ਪਾਤਸ਼ਾਹ ਗੁਰੂ ਹਰਿ ਰਾਇ ਸਾਹਿਬ ਅਤੇ ਅੱਠਵੇਂ ਪਾਤਸ਼ਾਹ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦਾ ਆਗਮਨ ਹੋਇਆ। ਇਸ ਤੋਂ ਇਲਾਵਾ ਗੁਰੂ ਨਾਨਕ ਦੇਵ ਜੀ, ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਚਰਨਛੋਹ ਵੀ ਇਸ ਪਵਿੱਤਰ ਧਰਤੀ ਨੂੰ ਪ੍ਰਾਪਤ ਹੈ। ਖਾਲਸੇ ਦੀ ਜਨਮ-ਭੂਮੀ ਸ੍ਰੀ ਅਨੰਦਪੁਰ ਸਾਹਿਬ ਦੇ ਬਿਲਕੁਲ ਨਜ਼ਦੀਕ ਹੋਣ ਕਾਰਨ ਦੇਸ਼-ਵਿਦੇਸ਼ ਵਿਚੋਂ ਇਥੋਂ ਦੇ ਇਤਿਹਾਸਕ ਅਸਥਾਨਾਂ ਦੇ ਦਰਸ਼ਨਾਂ ਲਈ ਅਕਸਰ ਸਮੇਂ-ਸਮੇਂ ਸੰਗਤਾਂ ਪੁੱਜਦੀਆਂ ਹਨ। ਇਸ ਇਤਿਹਾਸਕ ਸ਼ਹਿਰ ਦੀ ਮਹਾਨਤਾ ਨੂੰ ਮੁੱਖ ਰੱਖਦਿਆਂ ਪੰਥ ਪ੍ਰਸਿੱਧ ਕੀਰਤਨੀਏ ਭਾਈ ਬਲਵਿੰਦਰ ਸਿੰਘ ਰੰਗੀਲਾ ਨੇ ਆਪਣੇ ਵੱਲੋਂ ਸਿੱਖ ਸੰਗਤ ਦੇ ਸਹਿਯੋਗ ਨਾਲ **ਗੁਰੂ ਹਰਿ ਰਾਇ ਸਾਹਿਬ ਗੁਰਮਤਿ ਸੰਗੀਤ ਅਕੈਡਮੀ** ਅਤੇ **ਸੇਵਾ ਸਿਮਰਨ ਭਲਾਈ ਕੇਂਦਰ** ਦੀ ਸਥਾਪਨਾ ਕੀਰਤਪੁਰ ਸਾਹਿਬ ਦੇ ਨਾਲ ਲਗਦੇ ਪਿੰਡ ਭਟੋਲੀ ਵਿਖੇ ਕੀਤੀ ਹੈ। ਇਸ ਅਕੈਡਮੀ ਨੇ ਆਪਣੀ ਸਥਾਪਨਾ ਦੇ ਪਹਿਲੇ ਛੇ ਮਹੀਨਿਆਂ ਵਿਚ ਗੁਰਮਤਿ ਸੰਗੀਤ ਦੇ ਪ੍ਰਚਾਰ ਅਤੇ ਪਰਸਾਰ ਲਈ ਚੰਗਾ ਨਾਮਣਾ ਖੱਟਿਆ ਹੈ। ੩੦੦ ਵਿਦਿਆਰਥੀਆਂ ਨੂੰ ਦਾਖਲ ਕਰਕੇ ਪਤਿੱਤਪੁਣੇ ਦੀ ਲਹਿਰ ਅਤੇ ਨਸ਼ਿਆਂ ਦੇ ਚੱਲ ਰਹੇ ਰੁਝਾਨ ਨੂੰ ਠੱਲ੍ਹ ਪਾਉਣ ਲਈ ਘਰ-ਘਰ ਵਿਚੋਂ ੭ ਸਾਲ ਤੋਂ ਵੱਡੇ ਬੱਚਿਆਂ ਤੋਂ ਲੈ ਕੇ, ਬਜ਼ੁਰਗਾਂ ਨੂੰ ਗੁਰਬਾਣੀ ਅਤੇ ਸਿੱਖ ਵਿਰਸੇ ਨਾਲ ਜੋੜਨ ਦੇ ਯਤਨ ਕੀਤੇ ਜਾ ਰਹੇ ਹਨ। ਇਸ ਅਕੈਡਮੀ ਦਾ ਫਾਉਂਡਰ ਚੇਅਰਮੈਨ ਭਾਈ ਗੁਰਸੇਵਕ ਸਿੰਘ ਰੰਗੀਲਾ (ਜੂਨੀਅਰ ਰੰਗੀਲਾ) ਸਪੁੱਤਰ ਭਾਈ ਬਲਵਿੰਦਰ ਸਿੰਘ ਰੰਗੀਲਾ ਨੂੰ ਨਿਯੁਕਤ ਕੀਤਾ ਗਿਆ। ਅਕੈਡਮੀ ਵਿਚ ਗੁਰਮਤਿ ਸੰਗੀਤ, ਗੁਰਬਾਣੀ ਅਤੇ ਸਿੱਖ ਇਤਿਹਾਸ ਲਈ ਯੋਗ ਅਧਿਆਪਕਾਂ ਦਾ ਪ੍ਰਬੰਧ ਕੀਤਾ ਗਿਆ ਹੈ।

ਅਕੈਡਮੀ ਵੱਲੋਂ ਗੁਰਦੁਆਰਾ ਕੋਟ ਸਾਹਿਬ ਕੀਰਤਪੁਰ ਸਾਹਿਬ ਵਿਖੇ ਆਪਣੀ ਹਰ ਛੇ ਮਹੀਨੇ ਦੀ ਕਾਰਗੁਜ਼ਾਰੀ ਨੂੰ ਦੇਖਣ ਅਤੇ ਪਰਖਣ ਲਈ ਅਕੈਡਮੀ ਦੇ ਵਿਦਿਆਰਥੀਆਂ ਦੇ ਗੁਰਮਤਿ ਸੰਗੀਤ ਵਿਚ ਸ਼ਬਦ ਕੀਰਤਨ ਮੁਕਾਬਲੇ ਭਾਈ ਬਲਵਿੰਦਰ ਸਿੰਘ ਰੰਗੀਲਾ ਦੀ ਸਰਪ੍ਰਸਤੀ ਹੇਠ ਕਰਵਾਏ ਜਾਂਦੇ ਹਨ। ਇਸ ਅਕੈਡਮੀ ਦੇ ਮਿਥੇ ਟੀਚਿਆਂ ਵਿਚ ਹਰਮੋਨੀਅਮ ਅਤੇ ਤਬਲੇ ਦੀ ਸਿਖਲਾਈ ਤੋਂ ਇਲਾਵਾ ਗੁਰਬਾਣੀ ਸਿੱਖਿਆ, ਸ਼ੁੱਧ ਉਚਾਰਨ, ਸਿੱਖ ਇਤਿਹਾਸ ਅਤੇ ਸਿੱਖ ਵਿਰਸੇ ਦੀ ਸੰਭਾਲ ਲਈ ਵਿਸ਼ੇਸ਼ ਤੌਰ 'ਤੇ ਜ਼ੋਰ ਦਿੱਤਾ ਜਾ ਰਿਹਾ ਹੈ। ਭਾਈ ਗੁਰਸੇਵਕ ਸਿੰਘ ਰੰਗੀਲਾ ਨੇ ਦੱਸਿਆ ਕਿ ਗੁਰਮਤਿ ਸੰਗੀਤ ਦੀ ਸਿਖਲਾਈ ਵਾਲੇ ਬੱਚਿਆਂ ਨੂੰ ਅੰਮ੍ਰਿਤ ਛਕਣ, ਗੁਰਬਾਣੀ ਕੰਠ ਕਰਨ, ਆਪਸੀ ਭਾਈਚਾਰਾ, ਵਾਤਾਵਰਨ ਦੀ ਸੰਭਾਲ, ਆਲੇ-ਦੁਆਲੇ ਦੀ ਸਫਾਈ ਅਤੇ ਸਰਬੱਤ ਦੇ ਭਲੇ ਲਈ ਪ੍ਰੇਰਿਤ ਕਰਨਾ ਅਕੈਡਮੀ ਦਾ ਸਟਾਫ ਆਪਣਾ ਮੁਢਲਾ ਫਰਜ਼ ਸਮਝਦਾ ਹੈ। ਭਾਵੇਂ ਅਕੈਡਮੀ ਚਲਾਉਣ ਲਈ ਹਜਾਰਾਂ ਰੁਪਏ ਦਾ ਖਰਚਾ ਹੁੰਦਾ ਹੈ ਪਰ ਸਿਖਿਆਰਥੀਆਂ ਕੋਲੋਂ ਕੋਈ ਫੀਸ ਨਹੀਂ ਲਈ ਜਾਂਦੀ। ਇਹ ਸਾਰੇ ਕਾਰਜ ਸੰਗਤ ਦੇ ਸਹਿਯੋਗ ਨਾਲ ਹੀ ਕੀਤੇ ਜਾ ਰਹੇ ਹਨ।

(ਅਜੀਤ ਸਮਾਚਾਰ, ੧੫ ਸਤੰਬਰ ੨੦੦੯)

**ਦੁਸਾਂਝ ਖੁਰਦ:-** ਪੰਜਾਬ ਦਾ ਇਕ ਪਿੰਡ ਜੋ ਬੰਗਾ ਨਗਰ ਤੋਂ ੩ ਕਿ. ਮੀ. ਦੱਖਣ ਵਲ ਵਸਿਆ ਹੋਇਆ ਹੈ। ਇਸ ਪਿੰਡ ਵਿੱਚ ਗੁਰੂ ਹਰਿ ਰਾਇ ਸਾਹਿਬ ਜੀ ਪਧਾਰੇ ਸਨ। ਉਨ੍ਹਾਂ ਦੀ ਆਮਦ ਦੀ ਯਾਦ ਵਿੱਚ 'ਗੁਰਦੁਆਰਾ ਗੁਰੂ ਹਰਿ ਰਾਇ ਸਾਹਿਬ ਪਾਤਿਸ਼ਾਹੀ ਸੱਤਵੀਂ' ਬਣਿਆ ਹੋਇਆ ਹੈ। ਸੰਨ ੧੯੪੦ ਈ. ਵਿੱਚ ਇਸ ਗੁਰੂ-ਧਾਮ ਦੀ ਨਵੀਂ ਇਮਾਰਤ ਉਸਾਰੀ ਗਈ ਹੈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ।

(ਡਾ. ਰਤਨ ਸਿੰਘ ਜੱਗੀ, ਸਿੱਖ ਪੰਥ ਵਿਸ਼ਵ ਕੋਸ਼, ਭਾਗ ਦੂਜਾ, ਪੰਨਾ. ੯੭੩)

**ਪਲਾਹੀ:-** ਪੰਜਾਬ ਪ੍ਰਦੇਸ਼ ਦੇ ਫਗਵਾੜਾ ਨਗਰ ਤੋਂ ੪ ਕਿ. ਮੀ. ਉਤਰ ਵੱਲ ਸਥਿਤ ਇਕ ਪਿੰਡ, ਜਿੱਥੇ ਗੁਰੂ ਹਰਗੋਬਿੰਦ ਸਾਹਿਬ ਅਪ੍ਰੈਲ ੧੬੩੫ ਈ. ਵਿੱਚ ਕਰਤਾਰਪੁਰ ਤੋਂ ਕੀਰਤਪੁਰ ਜਾਂਦਿਆਂ ਕੁਝ ਸਮੇਂ ਲਈ ਰੁਕੇ ਸਨ। ਸਿੱਖ ਇਤਿਹਾਸ ਅਨੁਸਾਰ ਇਥੇ ਗੁਰੂ ਸਾਹਿਬ ਦੀ ਪੈਂਦਾ ਖ਼ਾਨ ਨਾਲ ਲੜਾਈ ਹੋਈ ਸੀ। ਉਸ ਲੜਾਈ ਵਿੱਚ ਸ਼ਹੀਦ ਹੋਏ ਸਿੱਖਾਂ ਨੂੰ ਜਿਸ ਸਥਾਨ ਉਤੇ ਅਗਨ ਭੇਂਟ ਕੀਤਾ ਗਿਆ, ਉਥੇ ਬਾਅਦ ਵਿਚ 'ਗੁਰਦੁਆਰਾ ਛੇਵੀਂ ਪਾਤਿਸ਼ਾਹੀ' ਬਣਾਇਆ ਗਿਆ। ਗੁਰੂ ਹਰਿ ਰਾਇ ਸਾਹਿਬ ਜੀ ਵੀ ਇਸ ਥਾਂ ਤੇ ਬਿਰਾਜੇ ਸਨ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ।

(ਡਾ.ਰਤਨ ਸਿੰਘ ਜੱਗੀ, ਸਿੱਖ ਪੰਥ ਵਿਸ਼ਵ ਕੋਸ਼, ਭਾਗ ਦੂਜਾ, ਪੰਨਾ. ੧੧੨੩)

**ਕਾਬਲ (ਅਫਗਾਨਿਸਤਾਨ):-** ਸ਼ਰੋਬਸ਼ਾਹ ਵਿੱਚ ਗੁਰਦੁਆਰਾ ਗੁਰੂ ਹਰਿ ਰਾਏ ਸਾਹਿਬ ਸਸ਼ੋਭਿਤ ਹੈ।

**ਬਰਮਿੰਘਮ:** ਬਰਮਿਘੰਮ ਵਿੱਚ ਹਾਈ ਸਟਰੀਟ ਵੈਸਟ, ਬਰੁਮ ਵਿਚ ਬੀ ੭੦੬ ਜੇ ਡਬਲਯੂ ਵਿੱਚ ਗੁਰੂ ਹਰਿ ਰਾਏ ਜੀ ਦਾ ਗੁਰਦੁਆਰਾ ਸਥਿਤ ਹੈ। (ਨਰਪਾਲ ਸਿੰਘ ਸ਼ੇਰਗਿੱਲ, ਇੰਡੀਅਨ ਅਬਰੋਡ ਅਤੇ ਪੰਜਾਬ ਇਮਪੈਕਟ, ਪੰਨਾ ਨੰ. ੨੦੧.)।

ਇਸ ਤੋਂ ਇਲਾਵਾ ਗੁਰੂ ਸਾਹਿਬ ਪਿੰਡ ਚੂਣੀਆਂ ਜ਼ਿਲਾ ਲਾਹੌਰ ਪਾਕਿਸਤਾਨ, ਪਲਾਹੀ, ਚੰਸਪੁਰ, ਡੋਲੇਵਾਲ, ਲੰਬੇ ਗਰਾਮ, ਪਿਹੋਵਾ, ਥਾਨੇਸਵਾਰ, ਤਖਤੂਪੁਰਾ, ਮਹਿਲ, ਭਦੌੜ, ਸੰਗਰੂਰ, ਸੁਨਾਮ, ਗੂਹਲਾ, ਚੀਕਾ ਵੀ ਗਏ।

## ਸਾਰੀ ਜ਼ਿੰਦਗੀ...

-ਗਿ. ਸੁਰਿੰਦਰ ਸਿੰਘ ਨਿਮਾਣਾ*

ਇਹ ਹਕੀਕਤ ਹੈ, ਦੁਨੀਆਂ ਮੰਨਦੀ ਏ,
ਗੱਲ ਮੂਲੋਂ ਨਾ, ਵਾਦ-ਵਿਵਾਦ ਦੀ ਏ।
ਸਾਰੀ ਜ਼ਿੰਦਗੀ ਸਤਵੇਂ ਪਾਤਸ਼ਾਹ ਦੀ ਇਕ ਕਥਾ,
ਇਕ ਗਾਥਾ, ਵਿਸਮਾਦ ਦੀ ਏ।
ਅਕਾਲ ਪੁਰਖ ਦੇ ਹੁਕਮ ਫਰਮਾਨ ਅੰਦਰ,
ਉੱਚੀ ਆਤਮਾ ਜਾਮੇ-ਇਨਸਾਨ ਆਈ।
ਰੂਹ ਵਿਚਰੀ ਕੀਰਤਪੁਰ ਜੂਹਾਂ ਦੇ ਵਿਚ,
ਪਿਆਰ ਸਭਸ ਲੋਕਾਈ ਵਰਤਾਣ ਆਈ।
ਜੀਵ-ਜੰਤੂ ਸਭ ਪਿਆਰ ਹੀ ਲੋੜਦੇ ਨੇ,
ਹਰ ਇਕ ਜੀਅ ਨੂੰ ਇਹੀ ਸਮਝਾਣ ਆਈ।
ਫੁੱਲਾਂ-ਬੂਟਿਆਂ ਤਾਈਂ ਸਹਿਲਾਉਣ ਆਈ,
ਸਾਨੂੰ ਉਨ੍ਹਾਂ ਦੀ ਕੀਮਤ ਦਰਸਾਉਣ ਆਈ।
ਟੁੱਟੇ ਫੁੱਲ ਜਾਂ ਅੜ ਕੇ ਨਾਲ ਜਾਮੇ,
ਤਾਰ ਤੜਫਦੀ ਹਿਰਦੇ ਨਾਦ ਦੀ ਏ।
ਸਾਰੀ ਜ਼ਿੰਦਗੀ... ... ...
ਸੋਚ ਸਤਿਗੁਰੂ ਅਤਿ ਸਵਛ ਨਿਰਮਲ,
ਇਹ ਤਾਂ ਸਾਰਿਆਂ ਦਾ ਭਲਾ ਲੋਚਦੀ ਏ।
ਇਹ ਨਾ ਆਪਣੇ ਬਿਗਾਨੇ ਦਾ ਫਰਕ ਕਰਦੀ,
ਇਹ ਤਾਂ ਵੈਰੀ ਦਾ ਵੀ ਚੰਗਾ ਸੋਚਦੀ ਏ।
ਦਵਾਖਾਨਾ ਜੋ ਕੀਰਤਪੁਰ ਸਾਹਿਬ ਦਾ ਏ,
ਜਿਹੜੀ ਕਿਤੇ ਨਹੀਂ ਇਥੇ ਉਹ ਔਸ਼ਧੀ ਏ।
ਮਾਰਿਆ ਸ਼ਰਮ ਦਾ ਸ਼ਾਹ** ਪੁਕਾਰਦਾ ਏ,

---

* ਸਹਾਇਕ ਸੰਪਾਦਕ, ਗੁਰਮਤਿ ਪ੍ਰਕਾਸ਼ ਤੇ ਗੁਰਮਤਿ ਗਿਆਨ, ਅੰਮ੍ਰਿਤਸਰ।

** ਸ਼ਾਹ ਜਹਾਨ ਜਿਸਨੇ ਛੇਵੇਂ ਪਾਤਸ਼ਾਹ ਨਾਲ ਜੰਗਾਂ ਕੀਤੀਆਂ।

ਉਹਦੇ ਪੁੱਤ ਬਿਮਾਰ ਲਈ ਬਹੁੜਦੀ ਏ।
ਗੁਰੂ-ਘਰ ਸਰਬੱਤ ਦਾ ਭਲਾ ਕਰਦਾ,
ਇਸ ਵਿਚ ਲੇਸ ਨਾ ਸੌੜੇ ਮਾਫਾਦ ਦੀ ਏ।
ਸਾਰੀ ਜ਼ਿੰਦਗੀ... ... ...
ਸਿੱਖ ਸਿੱਖੀ ਅਸੂਲਾਂ ਵਿਚ ਹੋਣ ਪ੍ਰਪੱਕ,
ਸਤਿਗੁਰਾਂ ਇਹ ਪੂਰਾ ਖਿਆਲ ਰੱਖਿਆ।
'ਗੁਰੂ-ਘਰ ਵਿਚ ਹਰਦਮ ਲੰਗਰ ਵਰਤਦਾ ਏ,
ਕੀ ਇਹ ਕਾਫੀ ਏ?' ਮੂਹਰੇ ਸਵਾਲ ਰੱਖਿਆ।
ਨਿਰਮਲ ਬਖਸ਼ਿਆ ਜਦੋਂ ਨਿਰਦੇਸ਼ ਸਤਿਗੁਰੂ,
ਸਿੱਖਾਂ ਲੰਗਰ ਫਿਰ ਘਰੀਂ ਵੀ ਨਾਲ ਰੱਖਿਆ।
ਤਾਂ ਜੋ ਭੁੱਖਾ ਨਾ ਕੋਈ ਨਿਰਾਸ ਜਾਵੇ,
ਇਹ ਪ੍ਰਬੰਧ ਹਰ ਸੂਰਤੇ-ਹਾਲ ਰੱਖਿਆ।
ਲੰਗਰ ਰੀਤ ਅਥਾਹ ਪ੍ਰਸਾਰ ਹੋਇਆ,
ਹਰ ਇਕ ਬੁਰਕੀ ਹੁਣ ਦਾਤ ਪ੍ਰਸ਼ਾਦ ਦੀ ਏ।
ਸਾਰੀ ਜ਼ਿੰਦਗੀ ਸਤਵੇਂ ਪਾਤਸ਼ਾਹ ਦੀ ਇਕ ਕਥਾ,
ਇਕ ਗਾਥਾ, ਵਿਸਮਾਦ ਦੀ ਏ।

# ਗੁਰੂ ਹਰਿ ਰਾਇ ਜੀ

ਇੰਜੀ. ਕਰਮਜੀਤ ਸਿੰਘ 'ਨੂਰ'

ਨਿੱਕੀਆਂ- ਨਿੱਕੀਆਂ ਪਹਾੜੀਆਂ ਇਕ ਪਾਸੇ,
ਨਦੀ ਦੂਸਰੇ ਪਾਸੇ ਇਕ ਵਗ ਰਹੀ ਏ।
ਵਿੱਚਕਾਰ ਇਕ ਵੱਸਿਆ ਨਗਰ ਜਿੱਥੇ,
ਛੇਵੀਂ ਜੋਤ ਗੁਰੂ ਨਾਨਕ ਦੀ ਜਗ ਰਹੀ ਏ।

ਸਤਲੁਜ ਕੰਢੇ ਹੈ ਥਾਂ ਰਮਣੀਕ ਜਿਸਨੂੰ,
ਕਈ ਗੁਰੂ ਅਵਤਾਰਾਂ ਨੇ ਭਾਗ ਲਾਏ।
ਬਾਬੇ ਨਾਨਕ ਦੀ ਸਿੱਖੀ ਗੁਲਜਾਰ ਅੰਦਰ,
ਅੱਜ ਫੇਰ ਬਹਾਰਾਂ ਨੇ ਭਾਗ ਲਾਏ।

ਬਣਕੇ ਪੋਤਰਾ ਹਰਗੋਬਿੰਦ ਜੀ ਦਾ,
ਅਤੇ ਬਾਬਾ ਗੁਰਦਿੱਤੇ ਦਾ ਪੁੱਤ ਬਣਕੇ।
ਹੂੰਝਣ ਵਾਸਤੇ ਪਤਝੜਾਂ ਜਿੰਦਗੀ ਚੋਂ,
ਆਇਆ ਕੋਈ ਬਹਾਰ ਦੀ ਰੁੱਤ ਬਣਕੇ।

ਹੋ ਗਈ ਮਾਤਾ ਨਿਹਾਲ, ਨਿਹਾਲ ਉਸ ਦਿਨ,
ਪੈ ਗਈ ਠੰਡ ਸੀ ਓਸਦੇ ਧੁਰ ਅੰਦਰ।
ਸਾਰੇ ਜਗਤ ਨੂੰ ਜਿਨ੍ਹੇ ਖੁਸ਼ਬੂ ਦੇਣੀ,
ਖਿੜਿਆ ਫੁੱਲ ਐਸਾ ਕੀਰਤਪੁਰ ਅੰਦਰ।

ਚੜੇ ਚੰਨ ਤਾਂ ਓਸਦੀ ਚਾਨਣੀ ਦਾ,
ਚਾਨਣ ਕਿਵੇਂ ਲੁਕਾ ਕੇ ਜਾਇ ਰੱਖਿਆ।
ਛੇਵੇਂ ਗੁਰਾਂ ਨੇ ਚੰਨ ਜਹੇ ਪੁਤ੍ਰੇ ਦਾ,
ਚੁਣ ਕੇ ਨਾਮ ਹੈਸੀ ਹਰਿ ਰਾਇ ਰੱਖਿਆ।

ਕਲੀ ਵਾਂਗ ਉਹ ਕੋਮਲ ਸੁਭਾਓ ਬਾਲਕ,
ਕਰਦੇ ਇਕ ਦਿਨ ਬਾਗ ਦੀ ਸੈਰ ਪਏ ਸਨ।
ਫੁੱਲ ਓਸ ਤੋਂ ਖੇੜਾ ਪਏ ਮੰਗਦੇ ਸਨ।
ਖਾਰ ਓਸਤੋਂ ਮੰਗਦੇ ਖੈਰ ਪਏ ਸਨ।

ਮਾਲਕ ਬਾਗ ਦਾ ਬਾਗ ਵਿੱਚ ਖੜਾ ਹੈਸੀ,
ਇਕ ਇਕ ਫੁੱਲ ਨੂੰ ਵੰਡ ਖੁਸ਼ਬੋ ਰਿਹਾ ਸੀ।
ਫੁੱਲ ਖੁਸ਼ੀ 'ਚ ਨਾ ਫੁੱਲੇ ਸਮਾ ਰਹੇ ਸਨ,
ਸਾਰਾ ਬਾਗ, ਬਾਗੋ ਬਾਗ ਹੋ ਰਿਹਾ ਸੀ।

ਗਲ ਵਿੱਚ ਸੋਭਦਾ ਸੀ ਕਲੀਆਂਦਾਰ ਕੁੜਤਾ,
ਚੂੜੀਦਾਰ ਪਜਾਮੀ ਉਸ ਪਾਈ ਹੋਈ ਸੀ।
ਨਿੱਕੇ ਸੀਸ ਤੇ ਨਿੱਕੀ ਜਿਹੀ ਪੱਗ ਬੰਨ੍ਹ ਕੇ,
ਉਤੇ ਕਲਗੀ ਸੁਨਹਿਰੀ ਸਜਾਈ ਹੋਈ ਸੀ।

ਅਚਨਚੇਤ ਚਲਦੇ ਚਲਦੇ ਰੁੱਕ ਗਏ ਉਹ,
ਜਿੱਦਾਂ ਕਿਸੇ ਪਿਛੋਂ ਦਾਮਨ ਫੜ ਲਿਆ ਸੀ।
ਦਰਸ਼ਨ ਮਾਲੀ ਦੇ ਕਰਨ ਲਈ ਕੰਡਿਆਂ ਵੀ,
ਇਕ ਬਹਾਨਾ ਅਨੋਖੜਾ ਘੜ ਲਿਆ ਸੀ।

ਮੁੜਕੇ ਵੇਖਿਆ ਤਾਂ ਕਲੀਆਂਦਾਰ ਕੁੜਤਾ,
ਅੜਿਆ ਪਿਆ ਸੀ ਫੁੱਲਾਂ ਦੀ ਡਾਲ ਦੇ ਵਿਚ।
ਝਟਕਾ ਮਾਰ ਕੇ ਜਦੋਂ ਛੁਡਾਉਣ ਲੱਗੇ,
ਟਾਹਣੀ ਟੁੱਟ ਗਈ ਬੂਟੇ ਦੀ, ਕਾਹਲ ਦੇ ਵਿਚ।

ਹੁਣੇ ਜਿਨਾਂ ਵਿੱਚ ਜਿੰਦਗੀ ਧੜਕਦੀ ਸੀ,
ਫੁੱਲ ਟੁੱਟ ਗਏ ਬਿਖਰ ਗਏ ਨਾਸ ਹੋ ਗਏ।
ਗਲਤੀ ਹੋਈ ਅਨਜਾਣੇ ਦੇ ਵਿੱਚ ਭਾਂਵੇ,
ਹਰਿ ਰਾਇ ਜੀ ਐਪਰ ਉਦਾਸ ਹੋ ਗਏ,

ਕੋਮਲ ਫੁੱਲ ਹਿਰਦਾ, ਡਾਹਡਾ ਦੁਖੀ ਹੋਇਆ,
ਏਦਾਂ ਜੀਵਨ ਦੀ ਹੋਈ ਤਬਾਹੀ ਉੱਤੇ।
ਮਨ ਹੀ ਮਨ ਪਛਤਾਵਾ ਸੀ ਹੋਣ ਲੱਗਾ,
ਬੇਪ੍ਰਵਾਹ ਨੂੰ ਇਸ ਬੇਪ੍ਰਵਾਹੀ ਉੱਤੇ।

ਨੇਤ੍ਰ ਗੱਡ ਕੇ ਜਿਮੀਂ ਵੱਲ ਤੱਕਦੇ ਰਹੇ,
ਹਰਿ ਰਾਇ ਜੀ ਦੇ ਨੇਤ੍ਰ ਨਮ ਹੋ ਗਏ।
ਏਦਾਂ ਜਾਪਿਆ ਜਗਤ ਦੇ ਗਮ ਸਾਰੇ,
ਜਿਦਾਂ ਅੱਜ ਉਹ ਆਪਣੇ ਗਮ ਹੋ ਗਏ।

ਜ਼ਾਮਾ ਕੰਡਿਆਂ ਦੇ ਅੰਦਰ ਉਲਝਿਆ ਕੀਹ,
ਕੋਮਲ ਮਨ ਉਲਝਾ ਕੇ ਰੱਖ ਦਿੱਤਾ।
ਪਰ ਇਕ ਜਿੰਦਗੀ ਦਾ ਗੁੰਝਲਦਾਰ ਮਸਲਾ,
ਪਲਾਂ ਵਿੱਚ ਸੁਲਝਾ ਕੇ ਰੱਖ ਦਿਤਾ।

ਉਧਰੋਂ ਟਹਿਲਦੇ ਟਹਿਲਦੇ ਅਚਨਚੇਤੀ,
ਛੇਵੇਂ ਪਾਤਸ਼ਾਹ ਬਾਲਕ ਦੇ ਕੋਲ ਆ ਗਏ।
ਸੋਹਣੇ ਚੰਨ ਦਾ ਚਿਹਰਾ ਗ਼ਮਗੀਨ ਤੱਕਕੇ,
ਪਾਵਨ ਲਬਾਂ ਉੱਤੇ ਪਾਵਨ ਬੋਲ ਆ ਗਏ।

ਬੇਟਾ ਦੁਨੀ ਸੁਹਾਵੇ ਇਸ ਬਾਗ ਅੰਦਰ,
ਬੜਾ ਸੰਭਲ ਕੇ ਗੁਜ਼ਰਨਾ ਚਾਹੀਦਾ ਏ।
ਪਾਇਆ ਹੋਏ ਜਾਮਾ ਜੇਕਰ ਜ਼ਰਾ ਵੱਡਾ,
ਸਦਾ ਸਾਂਭ ਕੇ ਹੀ ਤੁਰਨਾ ਚਾਹੀਦਾ ਏ।

ਕੇਰਾਂ ਪੱਤਣ ਤੋਂ ਪਾਣੀ ਜੋ ਲੰਘ ਜਾਵੇ,
ਮੁੜਕੇ ਪੱਤਣ ਤੇ ਵਾਪਿਸ ਨਾ ਪਰਤਣਾ ਹੈ।
ਸ਼ਕਤੀ ਮਿਲ ਜਾਵੇ ਜੇਕਰ ਬਹੁਤ ਵੱਡੀ,
ਸੋਚ ਸਮਝ ਕਾ ਚਾਹੀਦਾ ਵਰਤਣਾ ਹੈ।

ਮਾਤਾ ਭਾਨੀ ਨੇ ਮੰਗ ਕੇ ਲਈ ਸੀ ਜੋ,
ਤੁਸਾਂ ਉਹ ਜ਼ਿਮੇਵਾਰੀ ਪਾਲਣੀ ਹੈ।
ਮੇਰੇ ਲਾਲ ਦਾ ਲਾਲ ਜੀ ਤੁਸਾਂ ਇੱਕ ਦਿਨ,
ਗੁਰੂ ਨਾਨਕ ਦੀ ਗੱਦੀ ਸੰਭਾਲਣੀ ਹੈ।

ਅੱਗੋਂ ਅਦਬ ਦੇ ਨਾਲ ਹਰ ਰਾਏ ਬੋਲੇ,
ਤੁਸਾਂ ਦਿਤੇ ਉਪਦੇਸ਼ ਧੰਨਵਾਦ ਸਤਿਗੁਰ।
ਨਹੀਂ ਭੁੱਲਾਂਗਾ ਬਚਨ ਇਹ ਆਪਦੇ ਮੈਂ,
ਤਾ ਜ਼ਿੰਦਗੀ ਰੱਖਾਂਗਾ ਯਾਦ ਸਤਿਗੁਰ।

ਓਸੇ ਦਿਨ ਤੋਂ ਬੰਨ੍ਹ ਲਈ ਗੱਲ ਪੱਲੇ,
ਕਦਾਚਿੱਤ ਵੀ ਚਿੱਤ ਚੋਂ ਕੱਢਿਆ ਨਹੀਂ,
ਚੋਲਾ ਉਦੋਂ ਤੀਕਰ ਹੱਥੋਂ ਨਹੀਂ ਛੱਡਿਆ,
'ਨੂਰ' ਜਦੋਂ ਤੀਕਰ ਚੋਲਾ ਛਡਿਆ ਨਹੀਂ।

# ਨਜ਼ਮ

ਜੋਗਾ ਸਿੰਘ (ਸ਼ਾਹਪੁਰ)

ਨਾਨਕ ਏਕੋ ਤਿਸ ਜੋਤ ਸਮਾਈ
ਤਾ ਗੁਰ ਹਰਿ ਰਾਇ ਵਾਗ ਫੜਾਈ
ਧਰਮ ਕਰਮ ਜੀਅ ਦਾ ਰਾਖਾ
ਆਪ ਨਾ ਲਏ ਦੇਹ ਵਡਿਆਈ

ਸਰਣ ਜੋ ਆਵੇ ਤਾ ਗਲ ਲਾਵੇ
ਹਰ ਦਿਲ ਰਾਜੀ ਗੁਰ ਮਨ ਭਾਵੇ
ਮੰਦਰ ਮਸੀਤਾਂ ਮੁੜ ਜੁੜ ਜਾਵਣ
ਮਨ ਟੁੱਟਾ ਰਾਸ ਨਾ ਆਵੇ

ਖੁੱਲੇ ਚੋਗੇ ਫਸ ਫੁੱਲ ਜੋ ਟੁੱਟੇ
ਝਲ ਨਾ ਸੱਕੇ ਹੰਝੂ ਨੈਣੋ ਛੁੱਟੇ
ਜੁਗਤ ਪਛਾਣੀ ਤਾ ਪਤ ਖੋਜੇ
ਨਿਰਮਲ ਕਰਮ ਹੋਵੇ ਤਾ ਗੁਰ ਤੁੱਠੇ

ਰਿਆਸਤ ਬਖਸ਼ੀ ਪੰਜਾਬੀ ਰਾਜੇ
ਘੋੜ ਸਵਾਰ ਸੈਨਿਕ ਸਭ ਸਾਜੇ
ਦੇਖ ਗੁਰ ਦੇ ਚੋਜ ਨਿਰਾਲੇ
ਆ ਸ਼ਿਕੋਹ ਵੀ ਚਰਨੀ ਬਿਰਾਜੇ

ਸਾਲ ਸਤਾਰਾਂ ਗੁਰ ਗੁਰਿਆਈ ਕੀਤੀ
ਨੇਮ ਧਰਮ ਸਭ ਨਿਭਾਈ ਰੀਤੀ
ਸਾਧ ਸੰਗ ਮਾਨਸ ਪਾਵੇ ਪੂਰਾ
ਕੱਖ ਫਿਰੋਲੇ ਬਿਨਸੇ ਬਦ ਨੀਤੀ

# ਹਰਿ ਰਾਇ ਦੀ ਉਪਮਾ

ਚਰਨ ਸਿੰਘ ਸਫਰੀ

(ਪੁਸਤਕ 'ਸਿੱਖੀ ਦੀਆਂ ਵਾਟਾਂ' ਵਿਚੋਂ)

ਕੀਰਤਪੁਰ ਦੀ ਧਰਤ ਪਵਿੱਤਰ ਜਨਮ ਲਿਆ ਹਰਿ ਰਾਏ।
ਨਾਨਕ ਗੁਰੂ ਨਿਹਾਲ ਕੌਰ ਦੇ ਸੁੱਤੇ ਭਾਗ ਜਗਾਏ।
ਤਾਂ ਬਾਬਾ ਗੁਰਦਿੱਤਾ ਜੀ ਦੇ ਘਰ ਵੱਜਣ ਸ਼ਹਿਨਾਈਆਂ।
ਬਾਲਕ ਦੇ ਦੀਦਾਰ ਕਰਨ ਲਈ ਹੂਰਾਂ ਚੱਲ ਕੇ ਆਈਆਂ।
ਮੁੱਖ 'ਤੇ ਚਮਕੇ ਨੂਰ ਨਿਰਾਲਾ ਸੂਰਤ ਪਿਆਰੀ ਪਿਆਰੀ।
ਬਚਪਨ ਵਿਚ ਹੀ ਸ਼ਸਤਰ ਵਿੱਦਿਆ ਸਿੱਖ ਲਈ ਘੋੜ ਸਵਾਰੀ।
ਬਾਬਾ ਬੁੱਢਾ ਜੀ ਦੇ ਪੁੱਤਰ ਧਾ ਕੇ ਕਰਮ ਕਮਾਏ।
ਗੁਰੂ ਨਾਨਕ ਦੀ ਗੱਦੀ ਉੱਤੇ ਬੈਠੇ ਗੁਰੂ ਹਰਿ ਰਾਏ।
ਹਰ ਦੁਖੀ ਦੀਆਂ ਪੀੜਾਂ ਹਰਦੇ ਹਹਿ ਹਹਿ ਕਹੁ ਹਰਿ ਰਾਏ।
ਭੁੱਖਿਆਂ ਅਤੇ ਗ਼ਰੀਬਾਂ ਖ਼ਾਤਿਰ ਥਾਂ ਥਾਂ ਲੰਗਰ ਲਾਏ।
ਰਾਉ ਰੰਕ ਆ ਬਣੇ ਪੁਜਾਰੀ ਏਸ ਪਵਿੱਤਰ ਦਰ ਦੇ।
ਲੋੜਵੰਦਾਂ ਦੀਆਂ ਸਭੇ ਲੋੜਾਂ ਸਤਿਗੁਰ ਪੂਰੀਆਂ ਕਰਦੇ।
ਏਥੇ ਜੀਵਨ ਖਿੜ ਖਿੜ ਹੱਸਦਾ ਨਜ਼ਰ ਨਾ ਆਵੇ ਸੋਗੀ।
ਏਥੋਂ ਰਾਜੀ ਹੋ ਹੋ ਜਾਂਦੇ ਜਨਮ ਜਨਮ ਦੇ ਰੋਗੀ।
ਸ਼ਾਹ ਦਾਰਾ ਸ਼ਿਕੋਹ ਵੀ ਏਥੇ ਬਿਪਤਾ ਮਾਰਾ ਆਇਆ।
ਉਸ ਨੂੰ ਵੀ ਬੇ-ਬਸ ਸਮਝ ਕੇ ਗੁਰਾਂ ਨੇ ਸੀਨੇ ਲਾਇਆ।
ਸੇਵਾ ਸਿਮਰਨ ਵੰਡ ਛਕਣ ਦੀ ਸਤਿਗੁਰ ਰੀਤ ਚਲਾਈ।
ਕਿਸੇ ਜੀਵ ਨੂੰ ਦੁੱਖ ਪਹੁੰਚਾਉਣਾ ਘੋਰ ਪਾਪ ਹੈ ਭਾਈ।
ਏਥੇ ਆਏ ਕਈ ਘੁਮੰਡੀ ਕਈ ਜਾਬਰ ਹੰਕਾਰੀ।
ਇਕ ਨਿਮਰਤਾ ਬਾਹਝੋਂ ਸਭ ਨੇ ਜੀਵਨ ਬਾਜੀ ਹਾਰੀ।

ਭਵ ਸਾਗਰ 'ਚੋ ਤਰ ਗਿਆ ਜਿਨ ਦੀਦਾਰ ਗੁਰਾਂ ਦਾ ਕੀਤਾ।
ਲੱਖਾਂ ਹੀ ਸ਼ਰਧਾਲੂਆਂ ਏਥੋਂ ਨਾਮ ਦਾ ਅੰਮ੍ਰਿਤ ਪੀਤਾ।
ਸ਼ਾਹ ਔਰੰਗੇ ਪਾਸ ਕਿਸੇ ਨੇ ਜਾ ਕੇ ਚੁਗਲੀ ਮਾਰੀ।
ਗੁਰੂ ਗ੍ਰੰਥ ਵਿਚ ਕੀਤੀ ਗਈ ਇਸਲਾਮ ਦੀ ਹੱਤਕ ਭਾਰੀ।
"ਮਿਟੀ ਮੁਸਲਮਾਨ ਕੀ ਪੇੜੇ ਪਈ ਘੁਮਿਆਰ" ਲਿਖਾਇਆ।
ਇਹ ਸੁਣ ਕੇ ਔਰੰਗਜ਼ੇਬ ਵੀ ਗੁੱਸੇ ਦੇ ਵਿਚ ਆਇਆ।
ਸਤਿਗੁਰ ਜੀ ਨੂੰ ਹੁਕਮ ਭੇਜਿਆ ਵਿਚ ਕਚਿਹਰੀ ਆਓ।
ਮਿੱਟੀ ਮੁਸਲਮਾਨ ਦੀ ਵਾਲਾ ਨਿਰਨਾ ਆਖ ਸੁਣਾਓ।
ਰਾਮ ਰਾਇ ਗੁਰੂ ਸਾਹਿਬ ਦਾ ਬਹੁਤ ਪਿਆਰਾ ਪੁੱਤਰ।
ਸਤਿਗੁਰ ਨੇ ਫਰਮਾਇਆ ਬੇਟਾ ਆਪ ਦਿਓ ਜਾ ਉੱਤਰ।
ਰਾਮ ਰਾਇ ਨੇ ਸ਼ਾਹ ਨੂੰ ਕੀਤਾ ਖੁਸ਼ ਰੱਖਣ ਦਾ ਚਾਰਾ।
ਗੁਰਬਾਣੀ ਦਾ ਸ਼ਬਦ ਬਦਲ ਕੇ ਪਾਪ ਕਮਾਇਆ ਭਾਰਾ।
ਕਹਿੰਦਾ "ਸ਼ਾਹ ਇਹ ਹੈ ਚਿੱਟੇ ਦਿਨ ਵਰਗੀ ਗਲ ਚਿੱਟੀ
ਮਿੱਟੀ ਮੁਸਲਮਾਨ ਦੀ ਨਹੀ ਹੈ ਬੇਇਮਾਨ ਦੀ ਮਿੱਟੀ।"
ਇਹ ਗਲ ਸੁਣ ਕੇ ਸਤਿਗੁਰ ਸੱਚੇ ਬੇ-ਖੌਫ ਹਰਿ ਰਾਇ।
ਆਪਣੇ ਪੁੱਤਰ ਰਾਮੰ ਰਾਇ ਨੂੰ ਏਦਾਂ ਸ਼ਬਦ ਆਲਾਏ।
"ਤੂੰ ਬਾਣੀ ਦੇ ਸ਼ਬਦ ਬਦਲ ਕੇ ਕਰੀ ਅਵੱਗਿਆ ਭਾਰੀ
ਤੈਨੂੰ ਹਰਗਿਜ ਨਹੀ ਬਖਸ਼ਣਾ ਗੁਰੂ ਨਾਨਕ ਨਿਰੰਕਾਰੀ"।
ਗੁਰਬਾਣੀ ਲਈ ਮਨੀ ਸਿੰਘ ਨੇ ਬੰਦ ਬੰਦ ਕਟਵਾਏ।
ਗੁਰੂ ਅਰਜਨ ਨੇ ਤੱਤੇ ਕੜਛੇ ਕੇਸਾਂ ਵਿਚ ਪਵਾਏ।
ਰਾਮ ਰਾਏ ਇਸ ਜੀਵ ਨੇਂ ਜਗ 'ਤੇ ਵਾਰ ਵਾਰ ਨਹੀ ਆਉਣਾ।
ਜਾ ਤੁਰ ਜਾ ਤੈਨੂੰ ਗੁਰੂ ਘਰ ਵਿਚ ਮੂੰਹ ਕਿਸੇ ਨਹੀ ਲਾਉਣਾ।"
ਰਾਮ ਰਾਏ ਨੂੰ ਨਫਰਤ ਕੀਤੀ ਗੁਰਾਂ ਨੇਂ ਮੁਖ ਨਹੀ ਲਾਇਆ।
ਛੋਟੇ ਪੁੱਤਰ ਹਰਿ ਕ੍ਰਿਸ਼ਨ ਨੂੰ ਗੱਦੀ 'ਤੇ ਬਿਠਲਾਇਆ।

# ਹਿਆਉ ਨ ਕਹੀ ਠਾਹੇ

ਡਾ. ਇੰਦਰਪ੍ਰੀਤ ਧਾਮੀ

ਬਾਬਾ ਗੁਰਦਿੱਤਾ ਜੀ ਦੇ ਵਿਹੜੇ,
ਫੁੱਲ ਖਿੜਿਆ ਲਾਸਾਨੀ।
ਹਰਿ ਰਾਇ ਜੀ ਨਾਮ ਉਨ੍ਹਾਂ ਦਾ,
ਗੰਭੀਰ ਸੁਭਾਅ ਨਿਸ਼ਾਨੀ।
ਦਾਦਾ ਹਰਗੋਬਿੰਦ ਕੋਲੋਂ ਸੀ,
ਸ਼ਸ਼ਤਰ ਵਿੱਦਿਆ ਪਾਈ।
ਕੋਮਲਤਾ ਦੇ ਅੰਦਰ ਰਹਿ ਕੇ,
ਸੀ ਸਾਰੀ ਉਮਰ ਬਿਤਾਈ।
ਸਿੱਖੀ ਦੇ ਪ੍ਰਚਾਰ ਦਾ ਕੇਂਦਰ,
ਕੀਰਤਪੁਰ ਸਾਹਿਬ ਬਣਾਇਆ।
ਮਾਲਵੇ ਅੰਦਰ ਸਿੱਖੀ ਦਾ ਸੀ,
ਬੂਟਾ ਖੂਬ ਲਗਾਇਆ।
ਵਹਿਮਾਂ ਭਰਮਾਂ ਵਿਚੋਂ ਕੱਢ ਕੇ,
ਸਭ ਨੂੰ ਜੀਵਨ ਜਾਚ ਸਿਖਾਈ।
ਹਜ਼ਾਰਾਂ ਘੋੜ ਸਵਾਰ ਵੀ ਹੁੰਦਿਆਂ,
ਕੋਈ ਯੁੱਧ ਨਾ ਕੀਤਾ ਭਾਈ।
ਫੁੱਲ ਵੀ ਟੁੱਟਦਾ ਤਾਂ ਮਨ ਟੁੱਟਦਾ,
ਹਰ ਸ਼ੈ ਵਿਚ ਰੱਬ ਪਾਉਂਦੇ।
ਦੁਖੀ ਦਵਾਰੇ ਜਦ ਕੋਈ ਆਉਂਦਾ,
ਫੂਲ ਤੋਂ ਫੁਲਕੀਆ ਬਣਾਉਂਦੇ।
ਹਰ ਰਾਇ ਹਰ ਦਿਲ ਦੀ ਰਾਇ,
ਸਾਹਿਬ ਗੁਰੂ ਸ੍ਰੀ ਹਰਿ ਰਾਇ।
ਸਭਨਾ ਮਨ ਮਾਲਿਕ ਵਸੈ,
ਨਾ ਮਨ ਕਿਸੇ ਦਾ ਕਦੇ ਦੁਖਾਏ।

# ਸਦਗੁਣਾਂ ਦਾ ਮੁਜੱਸਮਾ

ਸੰਧੂ ਬਟਾਲਵੀ

ਜੋਤੀ ਜੋਤ ਸਮਾਉਣ ਤੋਂ ਪਹਿਲਾਂ ਛੇਵੇਂ ਗੁਰਾਂ,
ਅਗਲੀ ਗੁਰਿਆਈ ਵਲ ਜਦੋਂ ਧਿਆਨ ਪਾਇਆ।
ਕੰਮ ਰਹਿਤ ਮਰਿਆਦਾ ਅੱਗੇ ਤੋਰਨ ਵਾਲਾ,
ਆਪਣੇ ਪੁੱਤ ਦੇ ਪੁੱਤਰ ਦੇ ਜੁੰਮੇ ਲਾਇਆ।
ਚੌਦਾਂ ਸਾਲ, ਦੋ ਮਹੀਨੇ ਤਿੰਨ ਦਿਨ ਦੇ ਸੀ,
ਗੁਰੂ ਹਰਿਰਾਇ ਜੀ ਨੇ ਜਦੋਂ ਗੁਰਿਆਈ ਪਾਈ।
ਸਤਾਰਾਂ ਸਾਲ, ਪੰਜ ਮਹੀਨੇ, ਅੱਠ ਦਿਨ ਲਈ ਸੀ,
ਗੁਰੂ ਹਰਿਰਾਇ ਜੀ ਹਿੱਸੇ ਇਹ ਸੇਵਾ ਆਈ।

੨੬ ਫਰਵਰੀ ਸੰਨ ੧੬੩੦ ਦੇ ਦਿਨ,
ਸ੍ਰੀ ਗੁਰੂ ਹਰਿਰਾਇ ਜੀ ਨੇ ਅਵਤਾਰ ਧਾਰਿਆ ਸੀ।
ਪਹਿਲੇ ਗੁਰਾਂ ਦੇ ਮਿਸ਼ਨ ਨੂੰ ਤੋਰ ਅੱਗੇ,
ਸਰਵ ਕਲਿਆਣਕਾਰੀ ਕਾਰਜਾਂ ਨੂੰ ਪ੍ਰਚਾਰਿਆ ਸੀ।
ਸੰਤ ਸੁਭਾਅ, ਆਤਮਿਕ ਗੁਣਾਂ ਦੇ ਧਾਰਣੀ,
ਗੁਰਮਤਿ ਸਿੱਧਾਤਾਂ ਨੂੰ ਤਨੋ-ਮਨੋ ਸਵੀਕਾਰਿਆ ਸੀ।
ਭਲਾ ਸਦਾ ਸਰਬੱਤ ਦਾ ਚਾਹਿਆ ਉਹਨਾਂ,
ਤੇ ਚਿਹਰਾ ਸਿੱਖੀ ਦਾ ਹੋਰ ਨਿਖ਼ਾਰਿਆ ਸੀ।

ਰਚਨਹਾਰ ਦੀ ਰੱਜ ਸਿਫ਼ਤ ਸਲਾਹੁਤ ਕੀਤੀ ਤੇ,
ਮੁੱਖੋਂ ਸਦਾ ਹੀ ਨਿਮਰਤਾ ਨਾਲ ਬੋਲਿਆ ਸੀ।
ਦੁੱਖ ਦੂਰ ਕਰਨ ਲਈ ਰੋਗੀਆਂ ਦੇ,
ਮਹਿੰਗੀਆਂ ਦਵਾਈਆਂ ਵਾਲਾ ਦਵਾਖਾਨਾ ਖੋਲ੍ਹਿਆ ਸੀ।
ਇਕ ਤੋਲੇ ਦਾ ਲੌਂਗ, ਦਸ ਤੋਲੇ ਦੀ ਹਰੜ,
ਦਵਾਖਾਨੇ 'ਚ ਰੱਖੀ ਸੀ ਉਨ੍ਹਾਂ ਜਿਹੜੀ।
ਹਰ ਰੋਗੀ ਨੂੰ ਮੁਫ਼ਤ ਦਵਾਈ ਦੇ ਨਾਲ,
ਦੇ ਦੇ ਰੋਗ ਕੱਟੇ, ਬੰਨੇ ਸੀ ਲਾਈ ਬੇੜੀ।

ਦਾਰਾ ਸ਼ਿਕੋਹ ਜਦ ਸਖਤ ਬਿਮਾਰ ਹੋਇਆ,
ਬਿਮਾਰੀ, ਵੈਦ ਜਦ ਸਾਰੇ ਹਰਾ ਦਿਤੇ।
ਲੌਂਗ, ਹਰੜ ਨਾਲ ਦੇ ਕੇ ਰਾਜ ਮੋਤੀ,
ਰੋਗ ਹਰਿਰਾਇ ਜੀ ਸਾਰੇ ਮੁੱਕਾ ਦਿਤੇ।
ਜਦੋਂ ਬਾਦਸ਼ਾਹ ਸ਼ਾਹਜਹਾਨ ਨੇ ਹੁਕਮ ਦਿਤਾ,
ਸਾਰੇ ਨਵੇਂ ਬਣੇ ਮੰਦਰ ਨੇ ਢਾਹ ਦੇਣੇ।
ਪਹਿਲੇ ਬਣਿਆਂ ਦੀ ਮੁਰੰਮਤ ਨਹੀਂ ਹੋਣ,
ਦੇਣੀ ਤੇ ਸਾਰੇ ਮਿੱਟੀ ਦੇ ਵਿਚ ਮਿਲਾ ਦੇਣੇ।

ਗੁਰੂ ਹਰਿਰਾਇ ਜੀ ਕੰਨੀ ਜਦ ਗੱਲ ਪੈ ਗਈ,
'ਕੱਲਿਆਂ ਬੈਠ ਕੇ ਸੋਚ ਵਿਚਾਰ ਕੀਤਾ।
ਹੌਸਲਾ ਦੇਣ ਤਾਈਂ ਡਰੇ ਹੋਏ ਹਿੰਦੂਆਂ ਨੂੰ,
ਕੀਰਤਪੁਰ ਇਲਾਕੇ 'ਚ ਪ੍ਰਚਾਰ ਕੀਤਾ।
ਕੀਰਤਪੁਰ ਤੋਂ ਕਰਤਾਰਪੁਰ ਹੁੰਦੇ ਹੋਏ,
ਜਦੋਂ ਗੁਰੂ ਜੀ ਪਿੰਡ ਮਹਰਾਜ ਆਏ।
ਭਾਈ ਕਾਲਾ ਜੀ ਜਦੋਂ ਦਰਬਾਰ ਪਹੁੰਚੇ,
ਗੁਰੂ ਹਰਿਰਾਇ ਜੀ ਤੋਂ ਉਨ੍ਹਾਂ ਇਹ ਵਰ ਪਾਏ।

"ਫੂਲ,ਸੰਦਲੀ ਤੇਰੇ ਭਤੀਜਿਆਂ ਦਾ,
ਮਿਹਰ ਰੱਬ ਦੀ ਨਾਲ, ਰਾਸ ਹਰ ਕਾਜ ਹੋਊ,
ਕਰਨੀ ਦੋਹਾਂ 'ਤੇ ਸਤਿਗੁਰੂ ਏਨੀ ਬਖ਼ਸ਼ਿਸ਼,
ਸਤਲੁਜ, ਯਮਨਾ ਇਲਾਕੇ 'ਤੇ ਰਾਜ ਹੋਊ"।
ਗੱਲ ਗੁਰਾਂ ਦੀ ਇਨ-ਬਿਨ ਸੱਚ ਹੋਈ ਤੇ ਨਾਭਾ,
ਜੀਂਦ ਰਿਆਸਤਾਂ ਬਣ ਗਈਆਂ।
ਪਟਿਆਲਾ ਰਿਆਸਤ ਨਾਲ ਮਿਲ ਕੇ ਇਹ ਤਿੰਨੋਂ,
ਮਗਰੋਂ ਫੂਲਕੀਆ ਰਿਆਸਤਾਂ ਜਣ ਗਈਆਂ।

ਭਾਵੇਂ ੨੨੦੦ ਘੋੜ ਸਵਾਰ ਸਨ ਕੋਲ,
ਪਰ ਨਾ ਗੁਰਾਂ ਨੇ ਕੋਈ ਵੀ ਜੰਗ ਕੀਤੀ।
ਆਪਣੇ ਸੰਤ ਸੁਭਾਅ ਵਿਚ ਲੀਨ ਹੋ ਕੇ,
ਅਮਨ, ਸ਼ਾਂਤੀ ਦੀ ਦਾਤੇ ਤੋਂ ਮੰਗ ਕੀਤੀ।
ਪ੍ਰੇਮ ਦਾਸ ਦੇ ਪ੍ਰੇਮ ਤੋਂ ਮੋਹਿਤ ਹੋ ਕੇ,
ਉਸਦੇ ਘਰ ਸਨ ਗੁਰੂ ਜੀ ਜਦ ਆਏ।
ਘੋੜਾ ਗੁਰਾਂ ਦਾ ਕਰ ਪ੍ਰਸੰਨ ਦਿੱਤਾ,
ਘਰ ਦੀਆਂ ਵੇਲਾਂ ਦੇ ਪੱਠੇ ਜਦ ਉਸ ਪਾਏ।

"ਲੋਕ-ਪ੍ਰਲੋਕ 'ਚ ਹਰੀਆਂ ਹੈ ਵੇਲਾਂ ਰਹਿਣਾ",
ਪ੍ਰੇਮ ਦਾਸ ਨੂੰ ਗੁਰਾਂ ਨੇ ਵਰ ਦਿਤਾ।
ਤੀਰ ਮਾਰ ਕੇ ਚਸ਼ਮਾਂ ਚਲਾ ਦਿੱਤਾ,
ਘਾਟਾ ਪਾਣੀ ਦਾ ਦੂਰ ਇੰਜ ਕਰ ਦਿਤਾ।
ਛੇ ਅਕਤੂਬਰ ਸੰਨ ਸੋਲਾਂ ਸੌ ਇਕਾਹਠ ਵਿਚ,
ਗੁਰੂ ਹਰਿਰਾਇ ਜੀ ਜੋਤੀ ਜੋਤ ਸਮਾ ਗਏ ਸਨ।
ਮਨੁੱਖੀ ਸਦਗੁਣਾਂ ਦਾ ਮਿਸਾਲੀ ਮੁਜਸਮਾਂ ਬਣ,
ਪੱਲਾ ਰੂਹਾਨੀਅਤ ਦਾ 'ਸੰਧੂ' ਫੜਾ ਗਏ ਸਨ।

# ਅਰਥਾਵਲੀ

**ਮਸੰਦ:-** ਮਸਨਦ (ਗੱਦੀ) ਨਾਲ ਸੰਬੰਧ ਰੱਖਣ ਵਾਲਾ, ਜੋ ਲੋਕ ਸਿੱਖਾਂ ਤੋਂ ਦਸਵੰਧ ਅਤੇ ਕਾਰ ਭੇਟਾ ਉਗਰਾਹੁੰਦੇ ਅਤੇ ਸਿੱਖੀ ਦਾ ਪ੍ਰਚਾਰ ਕਰਦੇ, ਉਹ ਮਸੰਦ ਕਹੇ ਜਾਂਦੇ ਸਨ। ਚੌਥੇ ਸਤਿਗੁਰੂ ਦੇ ਸਮੇਂ ਤੋਂ ਲੈ ਕੇ ਸੰਮਤ ੧੭੫੫ ਤੀਕ ਇਹ ਸਿਲਸਿਲਾ ਜਾਰੀ ਰਿਹਾ, ਫੇਰ ਦਸ਼ਮੇਸ਼ ਪਿਤਾ ਨੇ ਮਸੰਦਾਂ ਦੀਆਂ ਬੁਰੀਆਂ ਕਰਤੂਤਾਂ ਦੇਖਕੇ ਇਹ ਅਹੁਦਾ ਹਟਾ ਦਿੱਤਾ, ਬਲਕਿ ਅੰਮ੍ਰਿਤ ਸਮੇਂ ਉਪਦੇਸ਼ ਦਿੱਤਾ ਕਿ ਮਸੰਦਾਂ ਨਾਲ ਨਹੀਂ ਵਰਤਣਾ. "ਤਜ ਮਸੰਦ, ਪ੍ਰਭੂ ਏਕ ਜਪ, ਯਹ ਬਿਬੇਕ ਤਹਿ ਕੀਨ." (ਗੁਰੂਸੋਭਾ) "ਜੌ ਕਰ ਸੇਵ ਮਸੰਦਨ ਕੀ, ਕਹਿ ਆਨ ਪ੍ਰਸਾਦ ਸਭੈ ਮੁਹਿ ਦੀਜੈ." (੩੩ ਸਵੈਯੇ)

(ਮਹਾਨ ਕੋਸ਼ ਪੰਨਾ ੯੩੨)

**ਅਲਮਸਤ:-** ਨਸ਼ੇ ਵਿੱਚ ਚੂਰ, ਮਖ਼ਮੂਰ। ਪ੍ਰੇਮ ਦੇ ਨਸ਼ੇ ਵਿੱਚ ਬੇਸੁਧ. "ਹਰਿਰਸੁ ਪੀਵੈ ਅਲਮਸਤ ਮਤਵਾਰਾ." (ਆਸਾ ਮ: ੫) ਗੁਰੂ ਨਾਨਕ ਦੇਵ ਅਤੇ ਯੋਗਿਰਾਜ ਬਾਬਾ ਸ਼੍ਰੀ ਚੰਦ ਜੀ ਦਾ ਸੇਵਕ ਇਕ ਆਤਮ-ਗਯਾਨੀ ਸਾਧੂ,ਜਿਸ ਦਾ ਨਾਉਂ ਕਮਲੀਆ ਅਤੇ ਗੋਦੜੀਆ ਭੀ ਪ੍ਰਸਿੱਧ ਹੈ, ਅਲਮਸਤ ਦਾ ਜਨਮ ਕਸ਼ਮੀਰ ਦੇ ਇਲਾਕੇ ਦੇ ਗੌੜ ਬ੍ਰਾਹਮਣ ਦੇ ਘਰ ਸੰਮਤ ੧੬੧੦ ਵਿੱਚ ਹੋਇਆ, ਬਾਲੂ ਹਸਨਾ ਇਸ ਦਾ ਛੋਟਾ ਭਾਈ ਸੀ. ਇਹ ਬਾਬਾ ਗੁਰਦਿੱਤਾ ਜੀ ਦਾ ਚੇਲਾ ਹੋ ਕੇ ਉਦਾਸੀਆਂ ਦੇ ਇੱਕ ਧੂੰਏਂ ਦਾ ਮੁਖੀਆ ਬਣਿਆ। ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਨਾਨਕਮਤੇ ਪਹੁੰਚ ਕੇ ਅਲਮਸਤ ਦੀ ਸਹਾਇਤਾ ਕੀਤੀ ਸੀ। ਪੁਨ ਅਲਮਸਤ ਸਾਧੂ ਕੋ ਧਰਿ, ਦੇਕਰਿ ਭਲੇ ਗੁਰੂ ਬਰ ਬੀਰ. (ਗੁਪ੍ਰਸੂ) ਇਸ ਮਹਾਤਮਾ ਦਾ ਦੇਹਾਂਤ ਨਾਨਕਮਤੇ ਸੰਮਤ ੧੭੦੦ ਵਿੱਚ ਹੋਇਆ ਹੈ।

(ਮਹਾਨ ਕੋਸ਼ ਪੰਨਾ ੮੪)

**ਗੁਰਦਿੱਤਾ ਬਾਬਾ:-** ਗੁਰੂਦੱਤ ਬਾਬਾ, ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਵੱਡੇ ਸੁਪੁਤ੍ਰ, ਜੋ ਕੱਤਕ ਸੁਦੀ ੧੫ ਸੰਮਤ ੧੬੭੦ ਨੂੰ ਮਾਤਾ ਦਾਮੋਦਰੀ ਜੀ ਦੇ ਉਦਰੋਂ ਡਰੋਲੀ (ਜਿਲ੍ਹਾ ਫਿਰੋਜ਼ਪੁਰ) ਵਿੱਚ ਜਨਮੇ। ਬਾਬਾ ਜੀ ਨੇ ਧਾਰਮਿਕ ਅਤੇ ਸ਼ਸਤ੍ਰ ਵਿਦਯਾ ਪਿਤਾ ਗੁਰੂ ਜੀ ਦੀ ਨਿਗਰਾਨੀ ਵਿੱਚ ਉੱਤਮ ਰੀਤਿ ਨਾਲ ਪਾਈ। ੨੧ ਵੈਸਾਖ ਸੰਮਤ ੧੬੮੧ ਨੂੰ ਆਪ ਦਾ ਵਿਆਹ ਰਾਮੇ ਸਿਲ ਖਤ੍ਰੀ ਦੀ ਸੁਪੁਤ੍ਰੀ ਅਨੰਤੀ ਜੀ ਨਾਲ ਵਟਾਲੇ ਹੋਇਆ, ਜਿਸ ਦੀ ਕੁੱਖ ਤੋਂ ਬਾਬਾ ਧੀਰਮੱਲ ਜੀ ਅਤੇ ਗੁਰੂ ਹਰਿਰਾਇ ਸਾਹਿਬ ਜੀ ਉਤਪੰਨ ਹੋਏ। ਬਾਬਾ ਗੁਰਦਿੱਤਾ ਜੀ ਯੋਗਿਰਾਜ ਬਾਬਾ ਸ਼੍ਰੀ

ਚੰਦ ਜੀ ਦੇ ਚੇਲੇ ਹੋਏ ਅਤੇ ਆਪਣੇ ਸਰਵਗੁਣ ਭਰਪੂਰ ਚਾਰ ਚੇਲੇ ਕਰਕੇ ਉਦਾਸੀਨ ਮਤ ਨੂੰ ਸਿੱਖੀ ਦੇ ਪ੍ਰਚਾਰ ਲਈ ਹਿੰਦੋਸਤਾਨ ਵਿੱਚ ਬਹੁਤ ਫੈਲਾਇਆ। ਚੇਤ ਸੁਦੀ ੧੦ ਸੰਮਤ ੧੬੯੪ ਨੂੰ ਕੀਰਤਪੁਰ ਪਰਲੋਕ ਸਿਧਾਰੇ, ਜਿੱਥੇ ਆਪ ਦਾ ਆਲੀਸ਼ਾਨ ਦੇਹਰਾ ਬਣਿਆ ਹੋਇਆ ਹੈ। ਬਾਬਾ ਗੁਰਦਿੱਤਾ ਜੀ ਨੂੰ ਬਾਬਾ ਪਦਵੀ ਮਿਲਣ ਦੇ ਦੋ ਕਾਰਣ ਇਤਿਹਾਸਕਾਰਾਂ ਨੇ ਲਿਖੇ ਹਨ, ਇੱਕ ਤਾਂ ਇਹ ਕਿ ਇਨ੍ਹਾਂ ਨੇ ਸਾਂਈ ਬੁੱਢਣਸ਼ਾਹ ਨੂੰ ਗੁਰੂ ਨਾਨਕ ਦੇਵ ਦੇ ਰੂਪ ਵਿੱਚ ਦਰਸ਼ਨ ਦਿੱਤਾ ਸੀ, ਦੂਜੇ ਇਹ ਕਿ ਬਾਬਾ ਸ਼੍ਰੀ ਚੰਦ ਜੀ ਦੇ ਚੇਲੇ ਹੋ ਕੇ ਉਦਾਸੀਨ ਮਤ ਦੀ ਮਹੰਤੀ ਧਾਰਣ ਕੀਤੀ।

(ਮਹਾਨ ਕੋਸ਼ ਪੰਨਾ ੪੧੬)

**ਗੋਦੜੀਆ:-** ਗੋਦੜੀ ਧਾਰਨ ਵਾਲਾ। ਭਾਈ ਗੌਰੇ ਦਾ ਇੱਕ ਸੇਵਕ, ਜੋ ਵੱਡਾ ਗੁਰਮੁਖ ਸੀ। ਇਹ ਨਿੱਤ ੨੧ ਪਾਠ ਜਪੁ ਜੀ ਦੇ ਕਰਦਾ ਅਤੇ ਕਿਰਤ ਵਿੱਚ ਲੱਗਾ ਰਹਿੰਦਾ। ਜਦ ਦਸ਼ਮੇਸ਼ ਦਮਦਮੇ ਉਤਰੇ, ਤਦ ਇਹ ਸੇਵਾ ਵਿੱਚ ਹਾਜ਼ਿਰ ਹੋਇਆ, ਅਤੇ ਜਿਸ ਵੇਲੇ ਦਸ਼ਮੇਸ਼ ਭਾਈ ਕੇ ਚੱਕ ਪਧਾਰੇ, ਤਦ ਇਸ ਨੇ ਸਤਿਗੁਰੂ ਅਤੇ ਸੰਗਤ ਦੀ ਸੇਵਾ ਕਰਕੇ ਆਸ਼ੀਰਵਾਦ ਲਿਆ।

(ਮਹਾਨ ਕੋਸ਼ ਪੰਨਾ ੪੨੯)

**ਦੁਸਾਂਝ ਕਲਾਂ:-** ਜਿਲ੍ਹਾ ਜਲੰਧਰ, ਤਹਿਸੀਲ ਥਾਣਾ ਫਿਲੌਰ ਵਿੱਚ ਇਹ ਪਿੰਡ ਹੈ, ਇਸ ਤੋਂ ਈਸ਼ਾਨ ਕੋਣ ਵਿਚ ਸ਼੍ਰੀ ਗੁਰੂ ਹਰਿਰਾਇ ਜੀ ਦਾ ਗੁਰਦੁਆਰਾ ਹੈ, ਗੁਰੂ ਜੀ ਕਰਤਾਰਪੁਰੋਂ ਕੀਰਤਪੁਰ ਜਾਂਦੇ ਸਮੇਂ ਇੱਥੇ ਠਹਿਰੇ ਸਨ। ਇਸ ਜਗ੍ਹਾ ਤੇ ਗੁਰਦੁਆਰਾ ਬਣਿਆ ਹੋਇਆ ਹੈ। ਪੁਜਾਰੀ ਉਦਾਸੀ ਹੈ। ੧੭ ਘੁਮਾਉਂ ਜ਼ਮੀਨ ਦੋ ਖੂਹਾਂ ਸਮੇਤ ਮਹਾਰਾਜਾ ਰਣਜੀਤ ਸਿੰਘ ਜੀ ਵੱਲੋਂ ਮੁਆਫ਼ ਹੈ। ਵੈਸਾਖੀ ਨੂੰ ਮੇਲਾ ਹੁੰਦਾ ਹੈ, ਰੇਲਵੇ ਸਟੇਸ਼ਨ ਮੰਡਾਲੀ ਤੋਂ ਢਾਈ ਮੀਲ ਦੱਖਣ ਹੈ।

(ਮਹਾਨ ਕੋਸ਼ ਪੰਨਾ ੬੪੧)

**ਧੀਰਮੱਲ:-** ਬਾਬਾ ਗੁਰਦਿੱਤਾ ਜੀ ਦਾ ਮਾਤਾ ਅਨੰਤੀ ਦੇ ਉਦਰ ਤੋਂ ਜਨਮਿਆ ਪੁਤ੍ਰ। ਇਸ ਦਾ ਜਨਮ ਕਰਤਾਰਪੁਰ ੧੩ ਮਾਘ ਸੰਮਤ ੧੬੮੩ ਨੂੰ ਹੋਇਆ। ਇਸੇ ਦੀ ਸੰਤਾਨ ਕਰਤਾਰਪੁਰ ਦੇ ਸੋਢੀ ਸਾਹਿਬ ਹਨ।

(ਮਹਾਨ ਕੋਸ਼ ਪੰਨਾ ੬੬੮)

**ਰਾਮਰਾਇ ਬਾਬਾ:-** ਮਾਤਾ ਕੋਟਕਲਯਾਣੀ ਦੇ ਉਦਰ ਤੋਂ ਸ਼੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਵਡੇ ਪੁਤ੍ਰ, ਜਿਨ੍ਹਾਂ ਦਾ ਜਨਮ ਸੰਮਤ ੧੭੦੩ ਵਿੱਚ ਕੀਰਤਪੁਰ ਹੋਇਆ। ਔਰੰਗਜ਼ੇਬ ਨੇ ਜਦ ਸੱਤਵੇਂ ਪਾਤਸ਼ਾਹ ਨੂੰ ਤਲਬ ਕੀਤਾ, ਤਦ ਉਨ੍ਹਾਂ ਨੇ ਸਾਹਿਬਜਾਦਾ ਰਾਮਰਾਇ ਜੀ ਨੂੰ ਦਿੱਲੀ ਭੇਜਿਆ। ਇਨ੍ਹਾਂ ਨੇ ਆਪਣੀ ਚਤੁਰਾਈ ਨਾਲ ਔਰੰਗਜ਼ੇਬ ਨੂੰ ਪ੍ਰਸੰਨ ਰੱਖਿਆ। ਇੱਕ ਦਿਨ ਬਾਦਸ਼ਾਹ ਨੇ ਕਿਸੇ ਦੇ ਸਿਖਾਉਣ ਪਰ

ਪੁੱਛਿਆ ਕਿ ਸ਼੍ਰੀ ਗੁਰੂ ਨਾਨਕ ਸਾਹਿਬ ਨੇ- "ਮਿਟੀ ਮੁਸਲਮਾਨ ਕੀ" ਸਲੋਕ ਵਿੱਚ ਇਸਲਾਮ ਦੀ ਹੱਤਕ ਕਿਉਂ ਕੀਤੀ ਹੈ? ਬਾਬਾ ਰਾਮਰਾਇ ਨੇ ਉਤੱਰ ਦਿੱਤਾ ਕਿ ਪਾਠ-"ਮਿਟੀ ਬੇਈਮਾਨ ਕੀ" ਹੈ, ਮੁਸਲਮਾਨ ਕੀ ਨਹੀਂ, ਜਿਸ ਪੁਰ ਮੁਆਮਲਾ ਸ਼ਾਂਤ ਹੋ ਗਿਆ। ਜਦ ਇਹ ਖਬਰ ਗੁਰੂ ਹਰਿਰਾਇ ਸਾਹਿਬ ਪਾਸ ਪੁੱਜੀ, ਤਦ ਆਪ ਨੇ ਫਰਮਾਇਆ ਕਿ ਰਾਮਰਾਇ ਨੇ ਖ਼ੁਸ਼ਾਮਦ ਕਰਕੇ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਵਾਕ ਪਲਟਿਆ ਹੈ, ਇਸ ਲਈ ਸਾਡੇ ਮੱਥੇ ਨਾ ਲੱਗੇ। ਬਾਬਾ ਰਾਮਰਾਇ ਹਰਿਦ੍ਵਾਰ ਤੋਂ ਉੱਪਰ ਦੂਣ ਵਿੱਚ ਔਰੰਗਜ਼ੇਬ ਤੋਂ ਜਾਗੀਰ ਲੈ ਕੇ ਜਾ ਵਸੇ, ਜਿੱਥੇ ਉਨ੍ਹਾਂ ਦਾ ਦੇਹਾਂਤ ਭਾਦੋਂ ਸੁਦੀ ੮ ਸੰਮਤ ੧੭੪੪ ਨੂੰ ਹੋਇਆ। ਰਾਮਰਾਇ ਜੀ ਦੇ ਦੋਹਰੇ ਕਾਰਣ ਹੀ ਦੂਣ ਦਾ ਨਾਉਂ ਦੇਹਰਾਦੂਨ ਹੋ ਗਿਆ ਹੈ। ਇਤਿਹਾਸ ਵਿੱਚ ਕਥਾ ਹੈ ਕਿ ਰਾਮਰਾਇ ਜੀ ਜਦ ਸਮਾਧਿ ਵਿੱਚ ਲੀਨ ਸਨ, ਉਸ ਵੇਲੇ ਮਸੰਦਾਂ ਨੇ ਮੁਰਦਾ ਆਖ ਕੇ ਸਸਕਾਰ ਦਿੱਤੇ, ਇਸੇ ਲਈ ਮਾਤਾ ਪੰਜਾਬ ਕੌਰ ਨੇ ਕਲਗੀਧਰ ਨੂੰ ਬੁਲਾਕੇ ਮਸੰਦਾਂ ਨੂੰ ਸਜ਼ਾ ਦਿਵਾਈ ਸੀ।

(ਮਹਾਨ ਕੋਸ਼ ਪੰਨਾ ੧੦੩੫)

**ਦੂਨ:-** ਦੋ ਪਹਾੜਾਂ ਦੇ ਵਿਚਕਾਰਲਾ ਮੈਦਾਨ ਅਥਵਾ ਘਾਟੀ।

(ਮਹਾਨ ਕੋਸ਼ ਪੰਨਾ ੬੪੭)

**ਮਿਹਰਚੰਦ:-** ਬਾਬਾ ਧਰਮਚੰਦ ਜੀ ਦਾ ਪੁਤ੍ਰ, ਮਾਣਿਕ ਚੰਦ ਦਾ ਸਕਾ ਭਾਈ, ਬਾਬਾ ਲਖਮੀਦਾਸ ਜੀ ਦਾ ਪੋਤਾ।

(ਮਹਾਨ ਕੋਸ਼ ਪੰਨਾ ੯੦੯)

**ਦੁਸ਼ਾਲਾ:-** ਪਸ਼ਮੀਨੇ ਦੀ ਦੋ ਸ਼ਾਲ (ਚਾਦਰਾਂ) ਦਾ ਜੋੜਾ।

(ਮਹਾਨ ਕੋਸ਼ ਪੰਨਾ ੬੪੧)

**ਅੰਗੀਠਾ:-** ਅਗਨਿ ਸਥਾਨ

(ਮਹਾਨ ਕੋਸ਼ ਪੰਨਾ ੧੧੨)

**ਰਸਦ:-** ਪਹੁੰਚਾਈ ਹੋਈ ਵਸਤੂ। ਭਾਵ ਖਾਣ-ਪੀਣ ਦੀ ਸਾਮਗ੍ਰੀ।

(ਮਹਾਨ ਕੋਸ਼ ਪੰਨਾ ੧੦੧੨)

**ਨਾਨਕਮਤਾ:-** ਯੂ.ਪੀ. ਵਿੱਚ ਜਿਲ੍ਹਾ ਨੈਨੀਤਾਲ ਦੀ ਤਹਿਸੀਲ ਸਤਾਰਗੰਜ ਅੰਦਰ ਪੀਲੀਭੀਤ ਤੋਂ ੧੫ ਮੀਲ ਉੱਤਰ ਪੱਛਮ ਵਿਚ ਇਹ ਗੁਰਦੁਆਰਾ ਰੇਲਵੇ ਸਟੇਸ਼ਨ ਖਟੀਮਾ ਤੋਂ ੧੦ ਮੀਲ ਪੱਛਮ ਵੱਲ ਹੈ। ਪਹਿਲਾਂ ਇਸ ਦਾ ਨਾਮ ਗੋਰਖਪੰਥੀਆਂ ਦੇ ਰਹਿਣ ਕਰਕੇ "ਗੋਰਖਮਤਾ" ਸੀ, ਪਰ ਜਦ ਤੋਂ ਸ੍ਰੀ ਗੁਰੂ ਨਾਨਕ ਦੇਵ ਨੇ ਗੋਰਖ ਦੇ ਚੇਲੇ ਝੰਗਰਨਾਥ, ਭੰਗਰਨਾਥ ਆਦਿਕਾਂ ਨੂੰ ਸ਼ਬਦ ਨਾਲ ਜਿੱਤਕੇ ਗਯਾਨ ਦਿੱਤਾ, ਤੋਂ ਇਸ ਦਾ ਨਾਉਂ "ਨਾਨਕਮਤਾ" ਹੈ। ਇਹ ਜਗਾ ਹੁਣ ਜੰਗਲ ਸਮੇਤ ਉਦਾਸੀ

ਸਾਧੂਆਂ ਪਾਸ ਹੈ। ਅਲਮਸਤ ਜੀ ਦੀ ਸਹਾਇਤਾ ਲਈ ਛੇਂਵੇ ਸਤਿਗੁਰੂ ਭੀ ਇੱਥੇ ਪਧਾਰੇ ਹਨ। ਗੁਰੂ ਸਾਹਿਬ ਦਾ ਲਾਇਆ ਇੱਕ ਪਿੱਪਲ ਅਤੇ ਇੱਕ ਖੂਹ ਹੈ। ਗੁਰਦੁਆਰੇ ਨੂੰ ਪੰਜ ਹਜਾਰ ਰੁਪਯੇ ਦੀ ਜਾਗੀਰ ਹੈ ਅਰ ਮਹੰਤ ਅਲਮਸਤ ਜੀ ਦੀ ਪੱਧਤਿ ਦਾ ਉਦਾਸੀ ਹੈ।

(ਮਹਾਨ ਕੋਸ਼ ਪੰਨਾ ੬੯੩)

ਨਾਰੀਅਲ:- ਖੋਪੇ ਦਾ ਬਿਰਛ

(ਮਹਾਨ ਕੋਸ਼ ਪੰਨਾ ੬੯੫)

ਉਦਾਸੀ:- ਇਹ ਪੰਥ ਬਾਬਾ ਸ਼੍ਰੀ ਚੰਦ ਜੀ ਤੋਂ ਚੱਲਿਆ ਹੈ, ਜੋ ਸ਼੍ਰੀ ਗੁਰੂ ਨਾਨਕ ਦੇਵ ਦੇ ਵਡੇ ਸੁਪੁਤ੍ਰ ਸਨ। ਬਾਬਾ ਗੁਰਦਿੱਤਾ ਜੀ ਇਨ੍ਹਾਂ ਦੇ ਪਹਿਲੇ ਚੇਲੇ ਬਣੇ। ਅੱਗੇ ਇਨ੍ਹਾਂ ਦੇ ਚਾਰ ਸੇਵਕ-

(ੳ) ਬਾਲੂ ਹਸਨਾ

(ਅ) ਅਲਮਸਤ

(ੲ) ਫੂਲਸ਼ਾਹ

(ਸ) ਗੋਂਦਾ ਅਥਵਾ ਗੋਇੰਦ ਜੀ ਕਰਣੀ ਵਾਲੇ ਸਾਧੂ ਹੋਏ, ਜਿਨ੍ਹਾਂ ਦੇ ਨਾਂਉ ਚਾਰ ਧੂੰਏਂ ਉਦਾਸੀਆਂ ਦੇ ਪ੍ਰਸਿੱਧ ਹਨ। ਇਨ੍ਹਾਂ ਚਾਰ ਧੂੰਇਆਂ (ਧੂੰਨਿਆਂ) ਨਾਲ ਛੇ ਬਖ਼ਸ਼ਿਸ਼ਾਂ ਮਿਲਾਕੇ ਦਸ ਨਾਮੀ ਉਦਾਸੀ ਸਾਧੂ ਕਹੇ ਜਾਂਦੇ ਹਨ।

ਛੇ ਬਖ਼ਸ਼ਿਸ਼ਾਂ ਇਹ ਹਨ:-

ੳ) ਸੁਥਰੇਸ਼ਾਹੀ- ਬਖ਼ਸ਼ਿਸ਼ਾਂ ਗੁਰੂ ਹਰਿਰਾਇ ਸਾਹਿਬ। ਸੰਗਤਸਾਹਿਬੀਏ-

ਅ) ਬਖ਼ਸ਼ਿਸ਼ ਗੁਰੂ ਹਰਿਰਾਇ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ।

ੲ) ਜੀਤਮੱਲੀਏ- ਬਖ਼ਸ਼ਿਸ਼ ਗੁਰੂ ਗੋਬਿੰਦ ਸਿੰਘ ਸਾਹਿਬ।

ਸ) ਬਖਤਮੱਲੀਏ- ਬਖ਼ਸ਼ਿਸ਼ ਗੁਰੂ ਗੋਬਿੰਦ ਸਿੰਘ ਸਾਹਿਬ।

ਹ) ਭਗਤਭਗਵਾਨੀਏ- ਬਖ਼ਸ਼ਿਸ਼ ਗੁਰੂ ਹਰਿਰਾਇ ਸਾਹਿਬ

ਕ) ਮੀਹਾਂਸ਼ਾਹੀਏ- ਬਖ਼ਸ਼ਿਸ਼ ਗੁਰੂ ਤੇਗ ਬਹਾਦਰ ਸਾਹਿਬ।

ਉਦਾਸੀਆਂ ਦਾ ਲਿਬਾਸ ਮੰਜੀਠੀ ਚੋਲਾ, ਗਲ ਕਾਲੀ ਸੇਲ੍ਹੀ, ਹੱਥ ਤੰਬਾ ਅਤੇ ਸਿਰ ਉੱਚੀ ਟੋਪੀ ਹੈ।

ਪਹਿਲਾਂ ਇਸ ਮਤ ਦੇ ਸਾਧੂ ਕੇਸ ਦਾੜ੍ਹੀ ਨਹੀਂ ਮੁਨਾਉਂਦੇ ਸਨ, ਪਰ ਹੁਣ ਬਹੁਤ ਜਟਾਧਾਰੀ, ਮੁੰਡਿਤ ਭਸਮਧਾਰੀ ਨਾਂਗੇ, ਅਤੇ ਗੇਰੂਰੰਗੇ ਵਸਤ੍ਰ, ਪਹਿਨਦੇ ਦੇਖੀਦੇ ਹਨ। ਧਰਮਗ੍ਰੰਥ ਸਭ ਦਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਹੈ।

(ਮਹਾਨ ਕੋਸ਼ ਪੰਨਾ ੯-੧੦)

ਬੁਤਸ਼ਿਕਨ : ਮੂਰਤੀ ਤੋੜਨ ਵਾਲਾ।

(ਮਹਾਨ ਕੋਸ਼ ਪੰਨਾ ੮੧)

ਦੁਸ਼ਟ:- ਖੋਟਾ/ਪਾਪੀ

ਮਹਲ:- ਗੁਰੂ ਸਾਹਿਬ ਦੀ ਸੁਪਤਨੀ

ਦੇਹੁਰੇ:- ਜਿਸ ਥਾਂ, ਸਮਾਧਿ। ਕੀਰਤਪੁਰ ਵਿੱਚ ਉਹ ਅਸਥਾਨ, ਜਿੱਥੇ ਬਾਬਾ ਜੀ ਦਾ ਸੰਸਕਾਰ ਹੋਇਆ। ਇਹ ਬਹੁਤ ਆਲੀਸ਼ਾਨ ਦੇਹਰਾ ਹੈ।

(ਮਹਾਨ ਕੋਸ਼ ਪੰਨਾ ੬੪੯)

ਸਰਬੱਤ ਦਾ ਭਲਾ: ਇਸ ਤੋਂ ਭਾਵ ਹੈ ਸਭ ਦਾ ਚੰਗਾ, ਤਮਾਮ ਦਾ ਭਲਾ। ਇਹ ਅਸਲ ਵਿਚ ਸਿੱਖਾਂ ਦੀ ਅਰਦਾਸ ਦੀ ਅਖੀਰਲੀ ਅਰਜ਼ੋਈ-ਨਾਨਕ ਨਾਮ ਚੜ੍ਹਦੀ ਕਲਾ। ਤੇਰੇ ਭਾਣੇ ਸਰਬੱਤ ਦਾ ਭਲਾ।- ਦਾ ਅੰਤਿਮ ਭਾਗ ਹੈ। ਇਸ ਤੋਂ ਭਾਵ ਹੈ- ਹੇ ਨਾਨਕ! ਨਾਮ-ਸਿਮਰਨ ਨਾਲ ਮਾਨਸਿਕ ਸ਼ਕਤੀ ਉੱਨਤ ਹੁੰਦੀ ਹੈ (ਅਰਥਾਤ ਵਿਜਯਸ਼ਾਲਤਾ ਦੀ ਭਾਵਨਾ ਪੈਦਾ ਹੁੰਦੀ ਹੈ) ਹੇ ਪ੍ਰਭੂ! ਤੇਰੀ ਇਛਾ ਨਾਲ ਹੀ ਸਭ ਦਾ ਭਲਾ ਹੁੰਦਾ ਹੈ।

(ਡਾ.ਰਤਨ ਸਿੰਘ ਜੱਗੀ, ਸਿੱਖ ਪੰਥ ਵਿਸ਼ਵ ਕੋਸ਼, ਭਾਗ ਪਹਿਲਾ, ਪੰਨਾ. ੨੦੫.)

ਦੇਹਰਾਦੂਨ:- ਯੂ.ਪੀ. ਵਿੱਚ ਹਰਿਦੁਆਰ ਤੋਂ ੪੦ ਮੀਲ ਦੇ ਫਾਸਲੇ ਤੇ ਪਹਾੜੀਦੂਨ ਵਿੱਚ, ਰਾਮ ਰਾਏ ਦੀ ਸਮਾਧ ਹੈ ਜਿਸ ਦੀ ਇਮਾਰਤ ੧੭੯੯ ਵਿੱਚ ਬਣੀ ਹੈ।

ਜੰਡ:- ਇਕ ਜੰਗਲੀ ਬ੍ਰਿਛ ਜਿਸ ਦੀਆਂ ਫਲੀਆਂ ਦਾ ਅਚਾਰ ਪੈਂਦਾ ਹੈ ਤੇ ਪੱਕਣ ਤੇ ਮਿੱਠੀਆਂ ਹੁੰਦੀਆਂ ਹਨ। ਮਾਲਵੇ ਵਿੱਚ ਇਸ ਦੀਆਂ ਕੱਚੀਆਂ ਫਲੀਆਂ ਦਾ ਰਾਇਤਾ ਪੇਚਸ਼ ਲਈ ਗੁਣਕਾਰੀ ਮੰਨਿਆ ਗਿਆ ਹੈ।

ਸਿਪਾਹ-ਸਲਾਰ:- ਕਮਾਂਡਰ-ਇਨ-ਚੀਫ਼ (ਫ਼ੌਜ)



# ਸਹਾਇਕ ਪੁਸਤਕਾਂ


੧. ਪ੍ਰਿੰਸੀਪਲ ਤੇਜਾ ਸਿੰਘ ਅਤੇ ਡਾ. ਗੰਡਾ ਸਿੰਘ, ਸਿੱਖ ਇਤਿਹਾਸ (੧੪੬੯-੧੭੬੫) ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੮

੨. ਡਾ.ਰਤਨ ਸਿੰਘ ਜੱਗੀ, ਸਿੱਖ ਪੰਥ ਵਿਸ਼ਵ ਕੋਸ਼, ਭਾਗ ਪਹਿਲਾ, ਗੁਰ ਰਤਨ ਪਬਲਿਸ਼ਰਜ਼ ਪਟਿਆਲਾ ੨੦੦੫

੩. ਡਾ. ਹਰਚੰਦ ਸਿੰਘ ਬੇਦੀ, ਸਿਮਰਹੁ ਗੁਰੂ ਹਰਿਰਾਇ, ਖਾਲਸਾ ਕਾਲਜ, ਅੰਮ੍ਰਿਤਸਰ, ੨੦੦੦

੪. ਮੈਕਸ ਆਰਥਰ ਮੈਕਾਲਿਫ, ਸਿੱਖ ਇਤਿਹਾਸ, ਭਾਗ-ਤੀਜਾ, ਲਾਹੌਰ ਬੁੱਕ ਸ਼ਾਪ, ਲੁਧਿਆਣਾ, ੨੦੦੨

੫. ਪ੍ਰਿੰਸੀਪਲ ਸਤਬੀਰ ਸਿੰਘ, ਸਾਡਾ ਇਤਿਹਾਸ, ਭਾਗ ਪਹਿਲਾ, ਨਿਊ ਬੁੱਕ ਕੰਪਨੀ, ਜਲੰਧਰ, ੨੦੦੮

੬. ਗੁਰਚਰਨ ਸਿੰਘ ਔਲਖ, ਸਿਮਰੋ ਸ੍ਰੀ ਹਰਿ ਰਾਇ, ਲਾਹੌਰ ਬੁਕ ਸ਼ਾਪ, ਲੁਧਿਆਣਾ, ੨੦੦੪

੭. ਕਰਤਾਰ ਸਿੰਘ, ਸਿੱਖ ਇਤਿਹਾਸ ਭਾਗ-ਪਹਿਲਾ, ਜੀਵਨ ਦੱਸ ਪਾਤਸ਼ਾਹੀਆਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੯੯.

੮. ਖੁਸ਼ਵੰਤ ਸਿੰਘ, ਸਿੱਖ ਹਿਸਟਰੀ ੧੪੬੯-੧੯੮੮ ਈ., ਨਵਯੁੱਗ ਪਬਲੀਕੇਸ਼ਨ, ੨੦੦੩.

੯. ਹਰਬੰਸ ਸਿੰਘ, ਸਿੱਖ ਇਨਸਾਈਕਲੋਪੀਡੀਆ, ਭਾਗ-ਦੂਜਾ, ਪੰਜਾਬੀ ਯੂਨੀਵਰਸਿਟੀ ਪਟਿਆਲਾ, ੧੯੯੬.

੧੦. ਜੋਜ਼ਿਫ ਡੇਵੀ ਕਨਿੰਘਮ, ਸਿੱਖਾਂ ਦਾ ਇਤਿਹਾਸ, ਲੰਡਨ, ੧੮੪੯ ਈ.

੧੧. ਨਰਿੰਦਰਪਾਲ ਸਿੰਘ, ਪੰਜਾਬ ਦਾ ਇਤਿਹਾਸ (੧੪੬੯-੧੮੩੯ ਈ.) ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ ਪਟਿਆਲਾ, ੧੯੯੬.

੧੨. ਨਰਪਾਲ ਸਿੰਘ ਸ਼ੇਰਗਿੱਲ, ਇੰਡੀਅਨ ਅਬਰੋਡ ਅਤੇ ਪੰਜਾਬ ਇਮਪੈਕਟ, ਨਰਪਾਲ ਸਿੰਘ ਸ਼ੇਰਗਿੱਲ ਪਬਲੀਕੇਸ਼ਨ, ਲੰਡਨ, ੨੦੦੪ (੯੧-੯੪੧੭੧੦੪੦੦੨).

੧੩. ਭਾਈ ਕਾਨ੍ਹ ਸਿੰਘ ਨਾਭਾ, ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼, ਨੈਸ਼ਨਲ ਬੁੱਕ ਸ਼ਾਪ, ਦਿੱਲੀ, ੧੯੯੦.

੧੪. ਡਾ. ਹਰਜਿੰਦਰ ਸਿੰਘ ਦਿਲਗੀਰ, "ਕੀਰਤਪੁਰ ਸਾਹਿਬ", ਸਿੱਖ ਯੂਨੀਵਰਸਿਟੀ ਪ੍ਰੈਸ, ਬੈਲਜੀਅਮ, ੨੦੦੨.

੧੫. ਡਾ. ਹਰਜਿੰਦਰ ਸਿੰਘ ਦਿਲਗੀਰ, ਸਿੱਖ ਤਵਾਰੀਖ, ਸਿੱਖ ਯੂਨੀਵਰਸਿਟੀ ਪ੍ਰੈਸ, ਬੈਲਜੀਅਮ, ੨੦੦੮.

੧੬. ਅੰਮ੍ਰਿਤ ਕੀਰਤਨ, ਖਾਲਸਾ ਬ੍ਰਦਰਜ, ਬਾਜ਼ਾਰ ਗਾਈ ਸੇਵਾ, ਅੰਮ੍ਰਿਤਸਰ, ੨੦੦੭.

# ਸੋਢੀ ਪਾਤਸ਼ਾਹਾਂ ਦੀ ਬੰਸਾਵਲੀ



# ਜੀਵਨ ਬਿਓਰਾ ਗੁਰੂ ਸਾਹਿਬਾਨ

| ਪਵਿੱਤਰ ਨਾਮ ਗੁਰੂ ਸਾਹਿਬਾਨ | ਨਾਮ ਪਿਤਾ ਜੀ/ਮਾਤਾ ਜੀ | ਪ੍ਰਕਾਸ਼ ਅਸਥਾਨ | ਪ੍ਰਕਾਸ਼ ਮਿਤੀ ਸੰਨ ਅਤੇ ਸੰਮਤ | ਸੁਪਤਨੀ (ਮਹਿਲ) | ਸੰਤਾਨ | ਗੁਰਿਆਈ ਮਿਤੀ ਤੇ ਸਮਾਂ | ਪਵਿੱਤਰ ਨਗਰ ਵਸਾਏ | ਜੋਤੀ ਜੋਤਿ | ਬਾਣੀ ਰਚਨਾ | ਲੱਗ ਭੱਗ ਉਮਰ | ਸਮਕਾਲੀ ਹੁਕਮਰਾਨ |
|---|---|---|---|---|---|---|---|---|---|---|---|
| ਸ੍ਰੀ ਗੁਰੂ ਨਾਨਕ ਦੇਵ ਜੀ | ਮਹਿਤਾ ਕਾਲੂ ਚੰਦ ਜੀ (ਕਲਿਆਣ ਦਾਸ ਜੀ) ਤ੍ਰਿਪਤਾ ਜੀ | ਤਲਵੰਡੀ ਰਾਇ ਭੋਇ (ਨਨਕਾਣਾ ਸਾਹਿਬ ਪਾਕਿਸਤਾਨ) | ਕੱਤਕ ਦੀ ਪੂਰਨਮਾਸ਼ੀ | ਸੁਲੱਖਣੀ ਜੀ | ਬਾਬਾ ਸ੍ਰੀ ਚੰਦ ਜੀ ਬਾਬਾ ਲਖਮੀ ਦਾਸ ਜੀ | ਪ੍ਰਕਾਸ਼ ਸਮੇ 'ਤੇ' ੭੦ ਸਾਲ | ਕਰਤਾਰਪੁਰ (ਪਾਕਿਸਤਾਨ) ਰਾਵੀ ਕੰਢੇ ੧੫੦੪ ਸੰਮਤ ੧੫੬੧ | ੨੨-੯-੧੫੩੯ ੨੩ ਅਸੁ ਸੁਦੀ ੧੦,੧੫੯੬ ਕਰਤਾਰਪੁਰ (ਪਾਕਿਸਤਾਨ) | ਜਪੁ ਸਾਹਿਬ,ਸਿਧ ਗੁਸਟਿ, ਸੋਦਰੁ, ਸੋਹਿਲਾ,ਆਰਤੀ,ਰਾਮਕਲੀ,ਦਖਣੀ ਓਅੰਕਾਰੁ,ਆਸਾ ਦੀ ਵਾਰ, ਮਲ੍ਹਾਰ ਤੇ ਮਾਝ ਦੀ ਵਾਰ, ਪੱਟੀ, ਬਾਰਹ ਮਾਹਾ, ਕੁੱਲ ਸ਼ਬਦ ੯੭੪ ਹਨ ਤੇ ੧੯ ਰਾਗਾਂ ਵਿਚ ਹਨ। | ੭੦ ਸਾਲ | ਬਹਿਲੋਲ, ਸਿਕੰਦਰ, ਇਬਰਾਹੀਮ ਲੋਧੀ, ਬਾਬਰ ਤੇ ਹੁਮਾਯੂੰ |
| ਸ੍ਰੀ ਗੁਰੂ ਅੰਗਦ ਦੇਵ ਜੀ | ਫੇਰੂ ਮੱਲ ਜੀ ਦਇਆ ਕੌਰ ਜੀ | ਮੱਤੇ ਦੀ ਸਰਾਇ ਜ਼ਿਲ੍ਹਾ ਫਿਰੋਜਪੁਰ | ੩੧-੩-੧੫੦੪ ੫ ਵੈਸਾਖ ਵਦੀ ੧ ਸੰਮਤ ੧੫੬੧ | ਖੀਵੀ ਜੀ | ਦਾਸ ਜੀ, ਦਾਤੂ ਜੀ, ਬੀਬੀ ਅਮਰੋ ਜੀ, ਅਣੋਖੀ ਜੀ | ੨-੯-੧੫੩੯ ੨੩ ਅੱਸੁ ਸੰਮਤ ੧੫੯੬ ੧੨ ੩/੪ ਸਾਲ | ਖਡੂਰ ਸਾਹਿਬ ੧੫੩੯ | ੨੯-੩-੧੫੫੨ ੩ ਵੈਸਾਖ (ਚੇਤ ਸੁਦੀ ੪) ਸੰ: ੧੬੦੯ ਖਡੂਰ ਸਾਹਿਬ | ਕੁੱਲ ੬੨ ਸਲੋਕ ਦਸ ਵਾਰਾਂ ਵਿਚ ਹਨ। | ੪੮ ਸਾਲ | ਹੁਮਾਯੂੰ, ਸੇਰ ਸ਼ਾਹ ਸੂਰੀ ਇਸਲਾਮ ਸ਼ਾਹ ਸੂਰੀ |
| ਸ੍ਰੀ ਗੁਰੂ ਅਮਰ ਦਾਸ ਜੀ | ਬੇਜ ਭਾਨ ਜੀ ਸੁਲੱਖਣੀ (ਲਛਮੀ) ਜੀ | ਬਾਸਰਕੇ ਜ਼ਿਲ੍ਹਾ ਅੰਮ੍ਰਿਤਸਰ | ੫ ਮਈ ੧੪੭੯ (ਵੈਸਾਖ ਸੁਦੀ ੧੪) ੧੦ ਜੇਠ ਸ:੧੫੩੬ | ਮਨਸਾ ਦੇਵੀ ਜੀ | ਮੋਹਨ ਜੀ, ਮੋਹਰੀ ਜੀ, ਬੀਬੀ ਦਾਨੀ ਤੇ ਭਾਨੀ ਜੀ | ੨੯-੩-੧੫੫੨ ਵੈਸਾਖ ੩, ੧੬੦੯ ੨੨ ੧/੨ ਸਾਲ | ਗੋਇੰਦਵਾਲ (ਬਿਆਸ ਕੰਢੇ) ੧੫੫੨ | ੧-੯-੧੫੭੪ ਅੱਸੂ ਪੂਰਨਮਾਸ਼ੀ ੧੬੩੧ ਸ੍ਰੀ ਗੋਇੰਦਵਾਲ | ਅਨੰਦ ਸਾਹਿਬ, ਕੁੱਲ ੯੦੭ ਸ਼ਬਦ, ਸਲੋਕ ਤੇ ਛੰਤ ਆਦਿ ੧੭ ਰਾਗਾਂ ਵਿਚ ਹਨ। | ੯੫ ਸਾਲ | ਫੀਰੋਜ ਸ਼ਾਹ, ਮੁਹੰਮਦ ਆਦਿਲ ਸਾਹ, ਹੁਮਾਯੂੰ, ਅਕਬਰ |
| ਸ੍ਰੀ ਗੁਰੂ ਰਾਮ ਦਾਸ ਜੀ | ਹਰਿਦਾਸ ਜੀ ਦਇਆ ਕੌਰ ਜੀ | ਚੂਨਾ ਮੰਡੀ ਲਾਹੌਰ (ਪਾਕਿਸਤਾਨ) | ੨੪-੯-੧੫੩੪ ੨੬ ਅੱਸੂ ਕੱਤਕ ਵਦੀ ੨ ੧੫੯੧ | ਭਾਨੀ ਜੀ | ਪ੍ਰਿਥੀ ਚੰਦ, ਮਹਾਂ ਦੇਵ, ਅਰਜਨ ਦੇਵ ਜੀ | ੩੦-੮-੧੫੭੪ ਤਾਦੋਂ ਸੁਦੀ ੧੩, ੧੬੩੧ ੭ ਸਾਲ | ਸ੍ਰੀ ਅੰਮ੍ਰਿਤਸਰ ੧੫੭੪ | ੨-੯-੧੫੮੧ ੨ ਅੱਸੂ ਭਾਦੋ ਸੁਦੀ ੩ ੧੬੩੮, ਸ੍ਰੀ ਗੋਇੰਦਵਾਲ | ਕੁੱਲ ਸ਼ਬਦ ਸਲੋਕ ਛੰਤ ਆਦਿ ੬੭੯ ਹਨ। ੩੦ ਰਾਗਾਂ ਵਿਚ ਹਨ। | ੪੭ ਸਾਲ | ਅਕਬਰ |
| ਸ੍ਰੀ ਗੁਰੂ ਅਰਜਨ ਦੇਵ ਜੀ | ਸ੍ਰੀ ਗੁਰੂ ਰਾਮਦਾਸ ਜੀ ਭਾਨੀ ਜੀ | ਸ੍ਰੀ ਗੋਇੰਦਵਾਲ ਜ਼ਿਲ੍ਹਾ ਅੰਮ੍ਰਿਤਸਰ | ੧੫-੪-੧੫੬੩ ੧੯ ਵੈਸਾਖ ਵਦੀ ੭ ੧੬੨੦ | ਗੰਗਾ ਜੀ | •ਹਰਗੋਬਿੰਦ ਸਾਹਿਬ ਜੀ | ੧-੯-੧੫੮੧ ੨ ਅੱਸੂ ਸੰ.੧੬੩੮ ੨੫ ਸਾਲ | ਛੇਹਰਟਾ ੧੫੯੫ ਸ੍ਰੀ ਗੋਬਿੰਦਪੁਰ ਬਿਆਸ ਦੇ ਕੰਢੇ ੧੫੮੭, ਤਰਨ ਤਾਰਨ ੧੫੯੦ ਕਰਤਾਰਪੁਰ ਸੋਢੀਆਂ ੧੫੯੩ | ੩੦-੫-੧੬੦੬ ਜੇਠ ਸੁਦੀ ੪, ੧੬੬੩ ਲਾਹੌਰ (ਪਾਕਿਸਤਾਨ) | ਗਉੜੀ ਸੁਖਮਨੀ, ਮਾਝ ਬਾਰਹਮਾਹ, ਬਾਵਨ ਅਖਰੀ, ਕੌਲ ਸ਼ਬਦ ੨੨੧੮, ੩੦ ਰਾਗਾਂ ਵਿਚ ਹਨ। | ੪੩ ਸਾਲ | ਅਕਬਰ, ਜਹਾਂਗੀਰ |

| | | | | | | | | | | | |
|---|---|---|---|---|---|---|---|---|---|---|---|
| | | | | | | | | | | | |
| ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ | ਸ੍ਰੀ ਗੁਰੂ ਅਰਜਨ ਦੇਵ ਜੀ ਗੰਗਾ ਜੀ | ਗੁਰੂ ਕੀ ਵਡਾਲੀ ਜ਼ਿਲ੍ਹਾ ਅੰਮ੍ਰਿਤਸਰ | ੧੪-੬-੧੫੯੫ ਹਾੜ੍ਹ ਵਦੀ ੬ ੧੬੫੨ | ਦਮੋਦਰੀ ਜੀ, ਨਾਨਕੀ ਜੀ ਮਹਾਦੇਵੀ ਜੀ | ਗੁਰਦਿੱਤਾ ਜੀ, ਅਣੀ ਰਾਇ, ਅਟੱਲ ਰਾਇ, ਤੇਗ ਬਹਾਦਰ, ਸੂਰਜ ਮੱਲ, ਬੀਬੀ ਵੀਰੋ ਜੀ | ੨੪-੫-੧੬੦੬ ੨੯ ਜੇਠ (ਵਦੀ ੧੪) ੧੬੬੩, ੩੮ ਸਾਲ | ਕੀਰਤਪੁਰ ੧੬੨੬ ਭਾਈ ਰੂਪਾ (ਫਿਰੋਜਪੁਰ) ੧੬੨੮ | ੩-੩-੧੬੧੪ ੭ (ਚੇਤ ਸੁਦੀ ੫) ੧੭੦੧ ਕੀਰਤਪੁਰ ਸਾਹਿਬ | ........................ | ੪੯ ਸਾਲ | ਜਹਾਂਗੀਰ ਸ਼ਾਹ ਜਹਾਨ |
| ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ | ਬਾਬਾ ਗੁਰਦਿੱਤਾ ਜੀ ਨਿਹਾਲ ਕੌਰ ਜੀ | ਕੀਰਤਪੁਰ ਜ਼ਿਲ੍ਹਾ ਰੋਪੜ | ੨੬-੨-੧੬੩੦ ੨੦ ਮਾਘ (ਸੁਦੀ ੧੩) ੧੬੮੬ | ਕੋਟ ਕਲਯਾਣੀ ਜੀ, ਕ੍ਰਿਸਨ ਕੌਰ ਜੀ | ਰਾਮ ਰਾਇ, ਹਰਿ ਕ੍ਰਿਸ਼ਨ ਸਾਹਿਬ | ੮-੩-੧੬੪੪ ੧੨ ਚੇਤ (ਸੁਦੀ ੧੦) ੧੭੦੧, ੧੭ 1/2 ਸਾਲ | .................. | ੬-੧੦-੧੬੬੧ ੭ ਕੱਤਕ (ਤ੍ਰਦੀ ੯) ੧੭੧੮ ਕੀਰਤਪੁਰ ਸਾਹਿਬ | ........................ | ੩੨ ਸਾਲ | ਸ਼ਾਹ ਜਹਾਨ ਔਰੰਗਜ਼ੇਬ |
| ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ | ਸ੍ਰੀ ਗੁਰੂ ਹਰਿ ਰਾਇ ਜੀ ਕ੍ਰਿਸਨ ਕੌਰ ਜੀ | ਕੀਰਤਪੁਰ ਜ਼ਿਲ੍ਹਾ ਰੋਪੜ | ੭-੭-੧੬੫੬ ੮ ਸਾਵਨ (ਵਦੀ ੧੦) ੧੭੧੩ | ............ | .......... | ੬-੧੦-੧੬੬੧ ੮ ਕੱਤਕ ੧੭੧੮ ੨ 1/2 ਸਾਲ | .................. | ੩੦-੩-੧੬੬੪ ੩ ਵੈਸਾਖ (ਚੇਤ ਸੁਦੀ ੧੪) ੧੭੨੧ (ਦਿੱਲੀ) | ........................ | ੮ ਸਾਲ | ਔਰੰਗਜ਼ੇਬ |
| ਸ੍ਰੀ ਗੁਰੂ ਤੇਗ ਬਹਾਦਰ ਜੀ | ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਨਕੀ ਜੀ | ਸ੍ਰੀ ਅੰਮ੍ਰਿਤਸਰ | ੧-੪-੧੬੨੧ ੫ ਵੈਸਾਖ ਵਦੀ ੫, ੧੬੭੮ | ਗੁਜਰੀ ਜੀ | ਗੋਬਿੰਦ ਸਿੰਘ ਜੀ | ੨੦-੩-੧੬੬੫ ੨੧ ਚੇਤ ਸੁਦੀ ੧੪, ੧੭੨੨, ੧੧ ਸਾਲ | ਸ੍ਰੀ ਅਨੰਦਪੁਰ ਸਤਲੁਜ ਕੰਢੇ ੧੬੬੬ ਗੁਰੂ ਕਾ ਲਾਹੌਰ, ਬਕੌਰ ਸਾਹਿਬ | ੧੧-੧੧-੧੬੭੫ ੧੨ ਮੱਘਰ ਸੁਦੀ ੫, ੧੭੩੨ ਸੀਸ਼ ਗੰਜ (ਦਿੱਲੀ) | ਕੁੱਲ ੧੧੫ ਸਬਦ ਤੇ ਸਲੋਕ ਹਨ, ੧੫ ਰਾਗਾਂ ਵਿਚ ਹਨ। | ੫੫ ਸਾਲ | ਔਰੰਗਜ਼ੇਬ |
| ਸ੍ਰੀ ਗੁਰੂ ਗੋਬਿੰਦ ਸਿੰਘ ਜੀ | ਸ੍ਰੀ ਗੁਰੂ ਤੇਗ ਬਹਾਦਰ ਜੀ ਗੁਜਰੀ ਜੀ | ਸ੍ਰੀ ਪਟਨਾ ਸਾਹਿਬ (ਬਿਹਾਰ) | ੨੨-੧੨-੧੬੬੬ ੨੬ ਪੋਹ ਸੁਦੀ ਸਤਵੀ ੧੭੨੩ | ਅਜੀਤ ਕੌਰ ਜੀ ਸੁੰਦਰ ਕੌਰ ਜੀ ਸਾਹਿਬ ਕੌਰ ਜੀ | ਬਾਬਾ ਅਜੀਤ ਸਿੰਘ ਜੀ ਬਾਬਾ ਜੁਝਾਰ ਸਿੰਘ ਜੀ ਬਾਬਾ ਜੋਰਾਵਰ ਸਿੰਘ ਜੀ ਬਾਬਾ ਫਤਹਿ ਸਿੰਘ ਜੀ | ੧੧-੧੧-੧੬੭੫ ੧੧ ਮੱਘਰ ਸੰਮਤ ੧੭੩੨, ੩੩ ਸਾਲ | ਸ੍ਰੀ ਪਾਉਂਟਾ ਸਾਹਿਬ ਜਮਨਾ ਕੰਢੇ ੧੬੮੪, ਸ੍ਰੀ ਮੁਕਤਸਰ ੧੭੦੫, ਗੁਰੂ ਕੀ ਕਾਸੀ (ਦਮਦਮਾ ਸਾਹਿਬ) ੧੭੦੬ | ੭-੧੦-੧੭੦੮ ੮ ਕੱਤਕ ਸੁਦੀ ੫, ੧੭੬੫ ਨੰਦੇੜ ਹਜ਼ੂਰ ਸਾਹਿਬ | ਜਾਪ, ਅਕਾਲ ਉਸਤਤ, ਚੌਪਈ, ਬਚਿੱਤਰ ਨਾਨਕ, ਸਵੈਯੇ, ਸ਼ਬਦ ਹਜਾਰੇ, ਜਫ਼ਰਨਾਮਾ (ਦਸਮ ਗ੍ਰੰਥ) | ੪੨ ਸਾਲ | ਔਰੰਗਜ਼ੇਬ ਬਹਾਦਰ ਸ਼ਾਹ |
| ਪ੍ਰਗਟ ਗੁਰਾਂ ਦੀ ਦੇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ | | ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ | ੧੬-੮-੧੬੦੪ ਭਾਦਰ ਸੁਦੀ ੧ ੧੬੬੧ | | | ੪-੧੦-੧੭੦੮ ਕੱਤਕ ਸੁਦੀ ੨, ੧੭੬੫ | | ਜੁਗੋ ਜੁਗ ਅਟੱਲ | ਕੁਲ ਸ਼ਬਦ, ਸਲੋਕ ਛੰਤ ਆਦਿ ੫੮੬੭ ੩੧ ਰਾਗਾਂ ਵਿਚ ਹਨ, ਕੁੱਲ ੧੪੩੦ ਪੰਨੇ ਹਨ। | ਜੁੱਗੋ ਜੁੱਗ ਅਟੱਲ | |

